# ਤਰਕਸ਼ੀਲ

- ਸਭਿਆਚਾਰਕ ਮੇਲਿਆਂ ਦੀ ਸਾਰਥਿਕਤਾ
- ਹੱਥ ਦੀਆਂ ਲਕੀਰਾਂ
- ਮਾਨਸਿਕ ਸਿਹਤ ਤੇ ਸਮਾਜਿਕ ਵਿਕਾਸ
- ਉਡਦੇ ਧਹਾੜ

ਮਾਰਚ-ਅਪਰੈਲ/95



ਕੀਮਤ : 5/-

ਮਾਨਸਿਕ ਗੁਲਾਮੀ ਵਿਕਾਸ ਵਿਚ ਸਭ ਤੋਂ ਵੱਡੀ ਰੋਕ ਹੁੰਦੀ ਹੈ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਕਵਿਤਾ :

# 'ਆਖਿਰ ਕਦ ਤੱਕ'

—ਐਸ. ਐਸ. ਜੋਧਪੁਰੀ

ਦੌਰ ਅੰਧ ਵਿਸ਼ਵਾਸਾਂ ਦਾ ਚਲਦਾ ਰਹਿਣਾ,
ਦੀਵਾ ਅਗਿਆ'ਨਤਾ ਦਾ ਬਲਦਾ ਰਹਿਣਾ ।
ਆਖਿਰ ਕਦ ਤੱਕ
ਤਮਗੇ ਤਵੀਤਾਂ ਦੇ ਗਲਾਂ 'ਚ ਲਟਕਦੇ ਰਹਿਣਗੇ,
ਭੋਲੇ-ਭਾਲੇ ਲੋਕੀਂ ਹਨੇਰਿਆਂ 'ਚ ਭਟਕਦੇ ਰਹਿਣਗੇ ।
ਆਖਿਰ ਕਦ ਤੱਕ
ਹੱਥਾਂ ਦੀਆਂ ਲਕੀਰਾਂ ਦੱਸਣਗੀਆਂ ਸਾਡਾ ਭਵਿੱਖ,
ਸਿਵਿਆਂ 'ਚ ਨਜ਼ਰ ਆਊ ਭੂਤਾਂ-ਪਰੇਤਾਂ ਦੀ ਦਿੱਖ ।
ਆਖਿਰ ਕਦ ਤੱਕ
ਕਾਲੇ ਟਿੱਕੇ ਲਾ ਨਜ਼ਰ ਉਤਾਰਾਂਗੇ ਅਸੀਂ,
ਘਰੋਂ ਗਏ ਨੂੰ ਪਿੱਛੋਂ ਨਾ ਪੁਕਾਰਾਂਗੇ ਅਸੀਂ ।
ਆਖਿਰ ਕਦ ਤੱਕ
ਸਾਧਾਂ ਦੇ ਡੇਰੇ ਮੱਥੇ ਰਗੜਦੇ ਰਹਾਂਗੇ ਅਸੀਂ,
ਮੰਦਿਰਾਂ ਮਸਜ਼ਿਦਾਂ ਪਿੱਛੇ ਝਗੜਦੇ ਰਹਾਂਗੇ ਅਸੀਂ ।
ਆਖਿਰ ਕਦ ਤੱਕ
ਔਰਤਾਂ ਦੇ ਵਰਤ ਕਰਨਗੇ ਉਮਰ ਲੰਬੀ ਮਰਦਾਂ ਦੀ,
ਪਾਂਡੇ ਦੀ ਭਬੂਤੀ ਬਣਦੀ ਰਹੂ ਦਵਾ ਦਰਦਾਂ ਦੀ ।
ਆਖਿਰ ਕਦ ਤੱਕ
ਬਿੱਲੀ ਦੇ ਰਾਹ ਕੱਟ ਜਾਣ ਤੋਂ ਕੰਮ ਵਿਗੜਨਗੇ,
ਰਾਹੂ-ਕੇਤ ਸਾਡੀ ਕਿਸਮਤ ਨਾਲ ਝਗੜਨਗੇ ।
ਆਖਿਰ ਕਦ ਤੱਕ
ਭੁੱਖੇ-ਨੰਗੇ ਸਾਧਾਂ ਤੋਂ ਦੁੱਧ ਪੁੱਤ ਮੰਗਾਂਗੇ ਅਸੀਂ,
ਜੰਡਾਂ-ਪਿੱਪਲਾਂ ਦੇ ਮੁੱਢਾਂ ਤੇ ਲਾਲ ਕੱਪੜੇ ਟੰਗਾਂਗੇ ਅਸੀਂ ।
ਆਖਿਰ ਕਦ ਤੱਕ
ਬਾਬੇ ਦੀ ਚੌਂਕੀ ਭਰਦੇ ਰਹਾਂਗੇ ਅਸੀਂ,
ਝੂਠੇ ਚਮਤਕਾਰਾਂ ਤੋਂ ਡਰਦੇ ਰਹਾਂਗੇ ਅਸੀਂ ।
ਆਖਿਰ ਕਦ ਤੱਕ
ਸ਼ਬਦ ਤਾਂ ਮੁੱਕਣੇ ਹੀ ਨਹੀਂ,
ਚਲਦੀ ਹੂ ਕਲਮ ਮੇਰੀ ।
ਆਖਿਰ ਕਦ ਤੱਕ
ਸੂਰਜ ਗਿਆਨ ਦਾ ਨਹੀਂ ਚੜ੍ਹ ਜਾਂਦਾ ਜਦ ਤੱਕ,
ਚਲਦੀ ਰਹੂ ਕਲਮ 'ਜੋਧਪੁਰੀ' ਦੀ ਤੱਦ ਤਕ ।


## ਤਰਕਸ਼ੀਲ

ਮੁੱਖ ਸੰਪਾਦਕ :
**ਬਲਵਿੰਦਰ ਬਰਨਾਲਾ**
ਫੋਨ ਨੰ: 01679-32122

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਦਲਬੀਰ ਸਿੰਘ**
VPO, ਕਟਾਣੀ ਕਲਾਂ
ਲੁਧਿਆਣਾ—141113
ਫੋਨ : 0161-835268

ਰਚਨਾਵਾਂ ਭੇਜਣ ਲਈ ਪਤਾ :
**ਬਲਵਿੰਦਰ ਬਰਨਾਲਾ**
ਪੋਸਟ ਬਾਕਸ ਨੰ: 22
ਬਰਨਾਲਾ—148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਈਫ : 250 ਰੁਪਏ
ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਦੋਰਾਹਾ ਆਰਟ ਪ੍ਰੈਸ, ਦੋਰਾਹਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵਾਸਤੇ ਪ੍ਰਕਾਸ਼ਿਤ ਕੀਤਾ ।


ਸੰਪਾਦਕੀ

# ਸੱਭਿਆਚਾਰਕ ਮੇਲਿਆਂ ਦੀ ਸਾਰਥਿਕਤਾ

ਪੰਜਾਬ ਜਿਥੇ ਜਰਖੇਜ਼ ਜ਼ਮੀਨ ਪੱਖੋਂ ਅਮੀਰ ਹੈ ਉਥੇ ਜਰਖੇਜ਼ ਮਾਨਸਿਕਤਾ ਪੱਖੋਂ ਵੀ ਹਵਾਲਿਆਂ ਨਾਲ ਭਰਪੂਰ ਲੋਕਾਂ ਦੀ ਧਰਤੀ ਹੈ । ਪੰਜਾਬ ਪਿਛਲਾ ਦਹਾਕਾ ਸਾੜ੍ਹਸਤੀ ਦੇ ਦੌਰ ਵਿੱਚੋਂ ਗੁਜ਼ਰਿਆ ਹੈ । ਪੰਜਾਬ ਦੇ ਲੋਕਾਂ ਨੂੰ ਸਰਕਾਰੀ ਅਤੇ ਗੈਰ ਸਰਕਾਰੀ ਦੋਵਾਂ ਕਿਸਮਾਂ ਦੀ ਦਹਿਸ਼ਤ ਦਾ ਸੰਤਾਪ ਭੁਗਤਣਾ ਪਿਆ ਹੈ । ਪਰ ਵਾਰੇ ਜਾਈਏ ਪੰਜਾਬੀਆਂ ਦੇ ਸਿਰੜ ਦੇ ਕਿ ਇਸ ਦੌਰ ਅੰਦਰ ਵੀ ਉਸਾਰੂ ਮਾਨਸਿਕਤਾ ਦਾ ਪੱਲਾ ਨਹੀਂ ਖਿਸਕਣ ਦਿੱਤਾ । ਪੰਜਾਬ ਅੰਦਰ ਉਸਾਰੂ ਖੇਤ ਸੱਭਿਆਚਾਰ ਨਿਰੰਤਰ ਆਪਣੀ ਤੋਰੇ ਤੁਰਦਾ ਰਿਹਾ, ਪੰਜਾਬ ਅੰਦਰ ਅਗਾਂਹਵਧੂ ਅਤੇ ਤਰਕਸ਼ੀਲ ਮੇਲੇ ਨਿਰੰਤਰ ਪੰਜਾਬ ਦੇ ਕਿਸੇ ਨਾ ਕਿਸੇ ਕਿਨਾਰੇ ਆਪਣੀ ਹੋਂਦ ਦਰਸਾਉਂਦੇ ਰਹੇ । ਪੰਜਾਬ ਅੰਦਰ ਇਨਕਲਾਬੀ ਨਾਟਕਾਂ ਤੇ ਡਰਾਮਿਆਂ ਦਾ ਸਿਲਸਲਾ ਵੀ ਚਲਦਾ ਰਿਹਾ । ਖੇਡ ਸਭਿਆਚਾਰ ਨੇ ਮੈਦਾਨਾਂ ਵਿੱਚ ਹਾਰਾਂ ਅਤੇ ਜਿੱਤਾਂ ਦੇ ਸਕੰਲਪ ਨੂੰ ਹੋਰ ਬਲ ਬਖਸ਼ਿਆ । ਅਗਾਂਹ ਵਧੂ ਅਤੇ ਤਰਕਸ਼ੀਲ ਮੇਲਿਆਂ ਨੇ ਪੰਜਾਬੀਆਂ ਦੀ ਮਾਨਸਿਕਤਾ ਨੂੰ ਧਰਮ ਜਾਤ ਦੇ ਵਲੇਵਿਆਂ ਚੋਂ ਬਚਾਉਣ ਦਾ ਹਰ ਉਪਰਾਲਾ ਕੀਤਾ ।

ਪਰੰਤੂ ਬਰਸਾਤੀ ਮੇਲਿਆਂ ਦਾ ਦੌਰ ਤਾਂ ਇਸ ਸਾੜ੍ਹਸਤੀ ਦੇ ਬੀਤਣ ਤੋਂ ਬਾਅਦ ਹੀ ਸ਼ੁਰੂ ਹੋਇਆ ਹੈ । ਇਸ ਦੌਰ ਦੌਰਾਨ ਇਹਨਾਂ ਦੀ ਕਿਧਰੇ ਭਿਣਕ ਵੀ ਨਹੀਂ ਸੀ ਪੈਂਦੀ । ਇਸ ਦੌਰ ਦੇ ਬੀਤਣ ਬਾਅਦ ਲੁਧਿਆਣਾ ਮਾਰਕਾ ਗਾਇਕਾਂ ਦੀ ਮੰਡੀ ਖੂਬ ਭਖ ਉਠੀ ਜਿਸਨੂੰ ਸਰਕਾਰਿਓਂ ਦਰਬਾਰਿਓਂ ਵੀ ਪੂਰੀ ਹਮਾਇਤ ਹਾਸਲ ਹੈ । 'ਆਫ ਸੀਜਣ' ਤੋਂ ਬਾਅਦ ਇਹਨਾਂ ਦੀ ਲਚਰ ਗਾਇਕੀ ਗਾਰ ਵਿੱਚ ਬਚਾਓ ਲਈ ਡੂੰਘੇ ਧੱਸੇ ਡੱਡੂਆਂ ਵਾਂਗ, ਲੁਧਿਆਣੇ ਦੇ ਕੋਠਿਆਂ ਅੰਦਰੋਂ ਬਾਹਰ ਨਿਕਲ ਆਈ । ਇਹਨਾਂ ਦੇ ਪਰੋਗਰਾਮਾਂ ਨੂੰ ਨਾਮ ਦਿੱਤਾ ਜਾਣ ਲਗਿਆ, 'ਸੱਭਿਆਚਾਰਕ ਮੇਲਿਆਂ' ਦਾ । ਅੱਜ ਇਹ ਗਾਇਕ ਪੰਜਾਬੀ ਨੌਜਵਾਨਾਂ ਅੰਦਰਲੀ ਸੈਕਸ ਉਤੇਜਨਾ ਨੂੰ ਉਕਸਾਕੇ ਅਤੇ ਉਹਨਾਂ ਅੰਦਰ ਨਸ਼ਿਆਂ ਦੀ ਧੱਤ ਨੂੰ ਹਵਾ ਦੇਕੇ ਜਿਥੇ ਉਹਨਾ ਨੂੰ ਸਰੀਰਕ ਪੱਖੋਂ ਨਕਾਰਾ ਕਰ ਰਹੇ ਹਨ ਉਥੇ ਮਾਨਸਿਕ ਬੀਮਾਰ ਵੀ ਕਰ ਰਹੇ ਹਨ ।

ਸੱਭਿਆਚਾਰਕ ਮੇਲੇ ਲੋਕਾਂ ਦੀ ਸਰੀਰਕ ਅਤੇ ਮਾਨਸਿਕ ਉਸਾਰੀ ਵਾਸਤੇ ਹੁੰਦੇ ਹਨ । ਸੱਭਿਆਚਾਰਕ ਮੇਲੇ ਨਰੋਈ ਮਾਨਸਿਕਤਾ ਪ੍ਰਦਾਨ ਕਰਕੇ ਸਮਾਜ ਵਿੱਚੋਂ ਸ਼ਹੀਦ ਭਗਤ ਸਿੰਘ, ਸਰਾਭਾ ਅਤੇ ਊਧਮ ਪੈਦਾ ਕਰਦੇ ਹਨ । ਸੱਭਿਆਚਾਰਕ ਮੇਲੇ ਸੁੱਚੇ ਸਾਹਿਤ ਦੀ ਬੁਨਿਆਦ ਬਣਦੇ ਹਨ । ਆਓ ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਤ ਮਾਰਚ ਮਹੀਨੇ ਇਹਨਾਂ ਲਚਰ ਮੇਲਿਆਂ ਖਿਲਾਫ ਲੋਕਾਂ ਨੂੰ ਜਾਗਰੂਪ ਕਰਨ ਦਾ ਪ੍ਰਣ ਲਈਏ ।

# ਹੱਥ ਦੀਆਂ ਲਕੀਰਾਂ

—ਡਾ: ਸੁਸ਼ਮਾ ਕੌਲ

ਦਫਤਰ ਵਿਚ ਦੁਪਹਿਰ ਦੀ ਛੁੱਟੀ ਹੁੰਦੇ ਹੀ ਸਾਰੀਆਂ ਮੁਲਾਜ਼ਮ ਇਸਤਰੀਆਂ ਨਾਲ ਦੇ ਟਿੱਲੇ ਤੇ ਚਲੀਆਂ ਜਾਂਦੀਆਂ ਜਿੱਥੇ ਇਕ ਛੋਟਾ ਜਿਹਾ ਮੰਦਰ ਅਤੇ ਇਕ ਦੁਕਾਨ ਵੀ ਸੀ। ਨਿੱਘੀ ਧੁੱਪ ਵਿਚ ਪਹਿਲਾਂ ਖਾਣਾ ਅਤੇ ਫਿਰ ਚਾਹ ਦੀਆਂ ਚੁਸਕੀਆਂ ਦੇ ਨਾਲ ਗੱਪਾਂ ਦੇ ਵੇਲੇ ਸਮਾਂ ਖੰਭ ਲਾ ਕੇ ਉਡ ਜਾਂਦਾ ਤੇ ਫਿਰ ਕਿਸੇ ਦੀ ਨਜ਼ਰ ਘੜੀ ਤੇ ਪੈਂਦੀ ਅਤੇ ਫਿਰ ਸਾਰੀਆਂ ਦੌੜਦੀਆਂ ਹੋਈਆਂ ਦਫਤਰ ਪਹੁੰਚਦੀਆਂ।

ਰੋਜ਼ ਦੀ ਤਰ੍ਹਾਂ ਕੱਲ ਵੀ ਅਸੀਂ ਟਿੱਲੇ ਤੇ ਜਾ ਰਹੀਆਂ ਸੀ ਕਿ ਤਿਲਕ ਲਾ ਕੇ ਭਾਰੇ ਸਰੀਰ ਦਾ ਪੰਡਤ ਪੋਥੀ ਖੋਲ੍ਹੀ ਮੰਦਰ ਦੇ ਵਿਹੜੇ ਵਿਚ ਬੈਠਾ ਦਿਖਾਈ ਦਿਤਾ। ਸਾਹਮਣੇ ਕੁਝ ਇਸਤਰੀਆਂ ਸ਼ਰਧਾ ਨਾਲ ਬੈਠੀਆਂ ਕੋਈ ਹੱਥ ਦਿਖਾ ਰਹੀ ਸੀ ਤੇ ਕੋਈ ਜਨਮਪੱਤਰੀ। ਵੈਸੇ ਅਸੀਂ ਸਾਰੀਆਂ ਸਹੇਲੀਆਂ ਆਪਣੇ ਆਪ ਨੂੰ ਪੜ੍ਹੀਆਂ ਲਿਖੀਆਂ ਸਮਝਦੀਆਂ ਸੀ। ਪਰ ਸਾਰੀਆਂ ਚੁਪਚਾਪ ਉਥੇ ਦਾ ਨਜ਼ਾਰਾ ਦੇਖਣ ਲੱਗੀਆਂ।

ਜੋਤਸ਼ੀ ਮਹਾਰਾਜ ਚੰਗੇ ਮਨੋਵਿਗਿਆਨੀ ਲੱਗਦੇ ਸੀ, ਕੋਲ ਖੜ੍ਹੀ ਭੀੜ ਨੂੰ ਆਕਰਸ਼ਿਤ ਕਰਨਾ ਉਹਨਾਂ ਨੂੰ ਆਉਂਦਾ ਸੀ। ਉਹਨਾਂ ਨੇ ਕੁਝ ਇਹੋ ਜਿਹੀਆਂ ਗੱਲਾਂ ਕੀਤੀਆਂ ਕਿ ਮਿੰਟ ਵਿਚ ਹੀ ਰਮਾ ਹੱਥ ਅੱਗੇ ਕਰ ਕੇ ਬੈਠ ਗਈ। ਹੌਲੀ ਹੌਲੀ ਸਾਰੀਆਂ ਨੇ ਆਪਣੀ ਚਿੰਤਾ, ਲਾਲਸਾ ਦੀ ਜਾਣਕਾਰੀ ਲੈਣੀ ਸ਼ੁਰੂ ਕਰ ਦਿੱਤੀ।

ਉਦੋਂ ਪਹਿਲੀ ਵਾਰ ਮੈਨੂੰ ਮਹਿਸੂਸ ਹੋਇਆ ਕਿ ਉਹਨਾਂ ਵਿਚੋਂ ਕਿੰਨੀਆਂ ਅੰਧ-ਵਿਸ਼ਵਾਸੀ ਸਨ। ਗੱਲਾਂ-ਗੱਲਾਂ ਵਿਚ ਪਤਾ ਲੱਗਿਆ ਕਿ ਕਈਆਂ ਦੇ ਪਰਿਵਾਰਕ ਡਾਕਟਰ ਦੀ ਤਰ੍ਹਾਂ ਜੋਤਸ਼ੀ ਵੀ ਸਨ ਜਿਹਨਾਂ ਦੀ ਸਲਾਹ ਲਈ ਜਾਂਦੀ ਸੀ।

ਉਸ ਤਿਲਕਧਾਰੀ ਤੋਂ, ਕਿਸੇ ਨੇ ਵਿਆਹ ਬਾਰੇ ਤੇ ਕਿਸੇ ਨੇ ਇਮਤਿਹਾਨ ਦਾ ਨਤੀਜਾ, ਹੱਥ ਦੀਆਂ ਲਕੀਰਾਂ ਤੋਂ ਜਾਣਨਾ ਚਾਹਿਆ। ਕਿਸੇ ਨੇ ਪਤੀ ਨੂੰ ਵੱਸ ਵਿਚ ਕਰਨ ਦਾ ਤਰੀਕਾ, ਤੇ ਕਿਸੇ ਨੇ ਬੱਚਾ ਨਾ ਹੋਣ ਦਾ ਕਾਰਨ ਪੁਛਿਆ, ਇਕ ਅਨਜਾਣ ਵਿਅਕਤੀ ਤੇ ਸਾਰੀਆਂ ਦਾ ਵਿਸ਼ਵਾਸ ਦੇਖ ਕੇ ਮੈਂ ਹੈਰਾਨ ਸੀ।

ਜੋਤਸ਼ੀ ਨੂੰ ਪਰਖਣ ਲਈ ਮੈਂ ਵੀ ਆਪਣਾ ਹੱਥ ਉਹਦੇ ਵਲ ਕਰਦੇ ਹੋਏ ਪੁਛਿਆ, 'ਮੈਂ ਬੱਚੇ ਤੋਂ ਬਿਨਾਂ ਹਾਂ, ਜ਼ਰਾ ਦੱਸਣਾ ਕਿ ਮੈਂ ਸੰਤਾਨ ਦੇ ਯੋਗ ਹਾਂ।' ਜੋਤਸ਼ੀ ਮਹਾਰਾਜ ਨੇ ਹੱਥ ਦੀਆਂ ਲਕੀਰਾਂ ਨੂੰ ਦੇਖਕੇ ਤੁੱਕਾ ਜਿਹਾ ਲਾ ਕੇ ਕਿਹਾ, 'ਸੰਤਾਨ ਦਾ ਸੁਖ ਤੁਹਾਡੀ ਕਿਸਮਤ ਵਿਚ ਨਹੀਂ ਹੈ। ਉਪਾਅ ਕਰਨ ਤੇ ਪੁੱਤਰੀ ਦਾ ਯੋਗ ਬਣ ਸਕਦਾ ਹੈ।' ਹੁਣ ਮੈਂ ਆਪਣਾ ਹਾਸਾ ਰੋਕਣ ਦੇ ਅਸਮਰੱਥ ਸੀ ਕਿ ਸੰਤਾਨ ਦੇ ਸੁੱਖ ਤੋਂ ਬਿਨਾਂ ਹੀ ਮੇਰੇ ?,2 ਪੁੱਤਰ ਹਨ।

ਮੇਰੀ ਇਸ ਹਰਕਤ ਨੇ ਮੇਰੀਆਂ ਕੁਝ ਸਹੇਲੀਆਂ ਖਿੱਝ ਗਈਆਂ। ਉਨ੍ਹਾਂ ਅਨੁਸਾਰ ਮੈਂ ਜੋਤਸ਼ੀ ਦਾ ਮਜ਼ਾਕ ਉਡਾਇਆ ਹੈ ਇਸ ਲਈ ਉਹ ਠੀਕ ਤਰ੍ਹਾਂ ਦਸ ਨਹੀਂ ਸਕੇ। ਪਰ ਮੈਂ ਸੋਚਣ ਲਈ ਮਜਬੂਰ ਸੀ ਕਿ ਜੇ ਪੜ੍ਹੀਆਂ ਲਿਖੀਆਂ ਇਸਤਰੀਆਂ ਹੀ ਜੋਤਸ਼ੀ ਦੀਆਂ ਗੱਲਾਂ ਵਿਚ ਆ ਜਾਣ ਤਾਂ ਅਨਪੜ੍ਹ ਇਸਤਰੀਆਂ ਦਾ ਇਹਨਾਂ ਗੱਲਾਂ ਤੋਂ ਛੁਟਕਾਰਾ ਕਿਵੇਂ ਪਾਇਆ ਜਾ ਸਕੇ।

ਕੁਝ ਲੋਕ ਆਪਣੇ ਆਪ ਨੂੰ ਛਲਾਵੇ ਵਿਚ ਰੱਖਣ ਲਈ ਵੀ ਜੋਤਸ਼ੀ ਦੇ ਜਾਲ ਵਿਚ ਫਸਦੇ ਹਨ। ਉਹ ਜੋਤਸ਼ੀ ਦੀਆਂ ਪੂਰੀਆਂ ਗੱਲਾਂ ਨੂੰ ਸਮਝ ਨਹੀਂ ਸਕਦੇ ਪਰ ਕੁਝ ਚੰਗੀਆਂ ਚੰਗੀਆਂ ਗੱਲਾਂ ਸੁਣ ਕੇ ਆਪਣੇ ਆਪ ਨੂੰ ਸੁਖੀ ਸਮਝਦੇ ਹਨ ਤੇ ਜੇ ਕੋਈ ਗਲਤ ਗੱਲ ਸੁਣਦੇ ਹਨ ਤਾਂ ਆਪਣੇ ਆਪ ਨੂੰ ਇਹ ਕਹਿਕੇ ਤਸੱਲੀ ਦੇ ਲੈਂਦੇ ਹਨ ਕਿ ਇਹ ਕਿਹੜਾ ਸੱਚ ਹੀ ਹੁੰਦਾ ਹੈ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਜਦ ਲੋਕਾਂ ਨੂੰ ਪੂਰਾ ਪਤਾ ਹੈ ਤਾਂ ਉਹ ਹੱਥ ਜਾਂ ਪੱਤਰੀ ਕਿਉਂ ਦਿਖਾਉਂਦੇ ਹਨ। ਜੋਤਿਸ਼ ਏਨਾ ਵਧਿਆ ਕਿਉਂ ਹੈ ਕਿ ਇਹ ਕੋਈ ਤੱਥਾਂ ਤਰਕਾਂ ਅਤੇ ਗਣਿਤ ਦੇ ਗਿਆਨ ਤੇ ਅਧਾਰਿਤ ਕੋਈ ਵਿਗਿਆਨਿਕ ਵਿਦਿਆ ਹੈ। ਜੋ ਵਿਅਕਤੀ ਦੇ ਭੂਤ, ਵਰਤਮਾਨ ਤੇ ਭਵਿੱਖ ਦੀ ਸਹੀ ਝਲਕ ਦਿਖਾ ਸਕਦਾ ਹੈ। ਇਸ ਵਿਦਿਆ ਵਿਚ ਪੁਰਾਣੇ ਵਿਦਵਾਨ ਅੱਜ ਵੀ ਜੋਤਿਸ਼ ਨੂੰ ਪੇਸ਼ਾ ਬਣਾਕੇ ਵਪਾਰ ਦੀ ਸੀਮਾ ਵਿਚ ਬੰਨ੍ਹ ਕੇ ਨਹੀਂ ਰਹਿ ਗਿਆ ਹੈ।

ਜੋਤਸ਼ੀ ਗ੍ਰਹਿ ਦੀ ਚਾਲ ਦੇਖ ਕੇ ਵਿਅਕਤੀ ਦੇ ਭੂਤ,



ਵਰਤਮਾਨ ਤੇ ਭਵਿੱਖ ਦੀਆਂ ਘਟਨਾਵਾਂ ਤੋਂ ਜਾਣੂ ਕਰਾਉਂਦੇ ਹਨ। ਉਹਨਾਂ ਦੀਆਂ ਸਾਰੀਆਂ ਜ਼ਰੂਰਤਾਂ ਨੂੰ ਪੂਰਾ ਕਰਨ ਦਾ ਭਰੋਸਾ ਦਿਵਾਉਂਦੇ ਹਨ। ਇਹ ਭਰੋਸਾ ਹੀ ਲੋਕਾਂ ਦੀ ਇਹਨਾਂ ਵੱਲ ਜ਼ਿਆਦਾ ਖਿੱਚ ਦਾ ਕੇਂਦਰ ਹੈ ਤੇ ਇਸ ਦਾ ਲਾਭ ਜੋਤਸ਼ੀ ਉਠਾਉਂਦੇ ਹਨ।

ਲੋਕ ਏਨੇ ਅੰਧ-ਵਿਸ਼ਵਾਸੀ ਹੋ ਗਏ ਹਨ ਕਿ ਸੜਕਾਂ ਦੇ ਕਿਨਾਰੇ ਤਿਲਕ ਲਾ ਕੇ ਬੈਠੇ ਜੋਤਸ਼ੀ ਦੇ ਤੋਤੇ ਦੁਆਰਾ ਕੱਢੇ ਗਏ ਕਾਗਜ਼ ਤੇ ਲਿਖੇ ਸੰਦੇਸ਼ ਨੂੰ ਹੀ ਸੱਚ ਮੰਨ ਬੈਠਦੇ ਹਨ। 100-150 ਕਾਗਜ਼ਾਂ ਤੇ ਲਿਖੇ ਜਾਨਾਂ ਤੇ ਭਵਿੱਖ ਜਿਨ੍ਹਾਂ ਤੇ ਆਮ ਤੌਰ ਤੇ ਇਹੋ ਜਿਹੀ ਗੱਲ ਲਿਖੀਆਂ ਹੁੰਦੀਆਂ ਹਨ ਕਿ ਕਰੋੜਾਂ ਲੋਕਾਂ ਦੀ ਇਛਾ ਨੂੰ ਇਹਨਾਂ ਜਹਾਜ਼ਾਂ ਤੇ ਬੰਦ ਕਰਕੇ ਜੋਤਸ਼ੀ ਆਪਣੀ ਦੁਕਾਨਦਾਰੀ ਚਲਾਈ ਜਾ ਰਹੇ ਹਨ। ਜੋਤਸ਼ੀ ਨੂੰ ਆਪਣੇ ਆਪ ਦਾ ਇਹ ਪਤਾ ਨਹੀਂ ਹੁੰਦਾ ਕਿ ਉਹਨਾਂ ਦਾ ਤੋਤਾ ਕਿਸ ਕਾਗਜ਼ ਨੂੰ ਚੁਕੇਗਾ। ਇਹੀ ਕਾਰਨ ਹੈ ਕਿ ਸਾਰਿਆਂ ਵਿਚ ਵਿਕਾਊ ਸੰਦੇਸ਼ ਵੀ ਭਰੇ ਹੁੰਦੇ ਹਨ।

ਅੱਜ ਕੱਲ ਕੰਪਿਊਟਰ ਵੀ ਭਵਿੱਖ ਦੱਸਣ ਲੱਗਾ ਹੈ, ਉਸ ਵਿਚ ਵੀ ਭਵਿੱਖਬਾਣੀਆਂ ਪਹਿਲਾਂ ਤੋਂ ਹੀ ਇਕੱਠੀਆਂ ਹੁੰਦੀਆਂ ਹਨ। ਜੋ ਉਥੋਂ ਦੇ ਕਰਮਚਾਰੀਆਂ ਤੇ ਨਿਰਭਰ ਕਰਦਾ ਹੈ। ਜਿਸ ਨਾਲ ਗਾਹਕ ਨੂੰ ਕਿੰਨੀ ਦੇਰ ਤਕ ਗੁਮਰਾਹ ਕੀਤਾ ਜਾ ਸਕੇ ਤੇ ਉਸਦਾ ਹੁਲੀਆ, ਚੇਹਰਾ, ਰਾਸ਼ੀ ਅਤੇ ਗ੍ਰਹਿ ਆਦਿ ਦੇ ਮਿਲਾਨ ਦਾ ਨਾਟਕ ਕਰਦਾ ਰਹੇ ਅਤੇ ਫਿਰ ਇਕੱਠੀ ਕੀਤੀ ਗਈ ਸਮੱਗਰੀ ਦਾ ਬਟਨ ਦਬਾ ਦਿੰਦਾ ਹੈ ਜਿਸ ਤੇ ਭਵਿੱਖ ਬਾਣੀਆਂ ਦਾ ਕਾਰਡ ਮਸ਼ੀਨ ਤੋਂ ਬਾਹਰ ਨਿਕਲ ਆਉਂਦਾ ਹੈ।

ਇਹ ਹੀ ਨਹੀਂ ਜਨਮ ਪੱਤਰੀਆਂ ਦਾ ਮੇਲ ਵੀ ਕੰਪਿਊਟਰ ਨਾਲ ਹੀ ਕੀਤਾ ਜਾਂਦਾ ਹੈ। 12 ਰਾਸੀਆਂ ਵਿਚ ਵੰਡੇ ਸਾਰੀ ਦੁਨੀਆਂ ਦੇ ਇਨਸਾਨ ਦੀ ਵਾਕਈ ਬਸ 1? ਤਰ੍ਹਾਂ ਦੇ ਹੁੰਦੇ ਹਨ। ਜੇ ਜਨਮ ਪੱਤਰੀ ਵਿਅਕਤੀ ਦੇ ਸੁਭਾਅ ਵਿਵਹਾਰ ਗਿਆਨ ਸੋਚ ਸਮਝ ਤੇ ਜੀਵਨ ਦਾ ਲੇਖਾ ਜੋਖਾ ਸਹੀ ਦੱਸ ਦਿੰਦੀ ਹੈ ਤਾਂ ਜਨਮ ਪੱਤਰੀਆਂ ਮਿਲਾਉਣ ਤੋਂ ਬਾਦ ਹੋਏ ਵਿਆਹ ਅਸਫਲ ਕਿਉਂ ਹੋ ਜਾਂਦੇ ਹਨ।

ਆਮ ਵਿਅਕਤੀ ਦੇ ਦਿਲੋ ਦਿਮਾਗ ਤੇ ਆਪਣੀ ਪਕੜ ਮਜ਼ਬੂਤ ਕਰਨ ਦੇ ਲਈ ਇਹ ਲੋਕ ਆਪਣੇ ਬੈਠਣ ਦੀ ਜਗਹ ਨੂੰ ਕੁਝ ਰਹੱਸਮਈ ਵੀ ਬਣਾ ਲੈਂਦੇ ਹਨ। ਇਕ ਜੋਤਸ਼ੀ ਦੇ ਕਮਰੇ ਦੀਆਂ ਸਾਰੀਆਂ ਖਿੜਕੀਆਂ ਤੇ ਕਾਲੇ ਕਾਗਜ਼ ਚਿਪਕਾਏ ਹੋਏ ਸੀ ਅਤੇ ਗੂੜ੍ਹੇ ਰੰਗ ਦਾ ਪਰਦਾ ਲਾ ਕੇ ਕਮਰੇ ਵਿਚ ਦਿਨ ਦੇ ਚਾਨਣ ਵਿਚ ਵੀ ਘੁੱਪ ਹਨੇਰਾ ਕੀਤਾ ਹੋਇਆ ਸੀ ਤੇ ਦੂਸਰੇ ਕਮਰੇ ਦੇ ਵਿਚੋਂ ਵਿਚ ਇਕ ਵੱਡਾ ਸਾਰਾ ਹਵਨਕੁੰਡ ਬਣਾਇਆ ਹੋਇਆ ਸੀ। ਜਿਸ ਵਿਚ ਥੋੜ੍ਹੀ ਥੋੜ੍ਹੀ ਦੇਰ ਬਾਦ ਕੋਈ ਖੁਸ਼ਬੂ ਵਾਲੀ ਚੀਜ਼ ਸੁਟੀ ਜਾਂਦੀ ਸੀ ਜਿਸ ਨਾਲ ਕਮਰਾ ਧੂਏਂ ਨਾਲ ਭਰਿਆ ਲਗਦਾ ਸੀ। ਧੂਏਂ ਨਾਲ ਕਾਲੀਆਂ ਹੋਈਆਂ ਕੰਧਾਂ ਤੇ ਰਾਖਸ਼ਸ਼ ਦਾ ਖੂਨ ਪੀਂਦਾ ਹੋਇਆ ਜੀਭ ਕੱਢੀ ਕਾਲੀ ਦੇ ਚਿਤਰ ਟੰਗੇ ਹੋਏ ਸੀ। ਜਿਸ ਨਾਲ ਕਮਰੇ ਦਾ ਵਾਤਾਵਰਣ ਬੜਾ ਡਰਾਵਣਾ ਬਣ ਜਾਂਦਾ ਸੀ ਤੇ ਲੋਕਾਂ ਤੇ ਮਨੋਵਿਗਿਆਨਿਕ ਪ੍ਰਭਾਵ ਪੈਂਦਾ ਸੀ।

ਜ਼ਿਆਦਾਤਰ ਜੋਤਸ਼ੀ ਜਿਹਨੂੰ ਜੋ ਚਾਹੀਦਾ ਹੈ ਦਾ ਵਿਸ਼ਵਾਸ ਦਿਵਾਕੇ ਦਿਲ ਖੁਸ਼ ਕਰ ਦਿੰਦੇ ਹਨ ਤੇ ਕੰਮ ਨਾ ਹੋਣ ਦੀ ਸਥਿਤੀ ਵਿਚ ਉਨ੍ਹਾਂ ਦੇ ਯਤਨਾਂ ਦੁਆਰਾ ਉਸੇ ਤਰ੍ਹਾਂ ਹੀ ਹੋਣ ਲਈ ਕਹਿੰਦੇ ਹਨ। ਜੇ 10 ਗੱਲਾਂ ਦੱਸਣਗੇ ਤਾਂ ਉਹਨਾਂ ਵਿਚੋਂ 4,6 ਤਾਂ ਠੀਕ ਨਿਕਲਣਗੀਆਂ ਹੀ। ਫਿਰ ਵਿਚ ਵਿਚ ਇਹ ਵੀ ਕਹਿੰਦੇ ਰਹਿੰਦੇ ਹਨ ਕਿ ਜੇ ਤੁਹਾਨੂੰ ਵਿਸ਼ਵਾਸ ਨਹੀਂ ਤਾਂ ਉੱਤਰ ਗਲਤ ਮਿਲਣਗੇ ਤਾਂਕਿ ਵਿਰੋਧ ਕਰਨ ਦਾ ਰਸਤਾ ਹੀ ਨਾ ਰਹੇ।

ਇਸ ਦੇ ਬਾਵਜੂਦ ਜੇ ਕੋਈ ਜੋਤਸ਼ੀ ਪਕੜ ਵਿਚ ਆ ਜਾਵੇ ਤਾਂ ਆਪਣੇ ਬਚਾਅ ਦਾ ਰਸਤਾ ਵੀ ਪਹਿਲਾਂ ਹੀ ਤਹਿ ਕਰਕੇ ਰੱਖਦੇ ਹਨ। ਮੇਰੀ ਸਹੇਲੀ ਸੁਸ਼ਮਾ ਦੇ ਮਾਤਾ ਜੀ ਨੇ ਸੁਸ਼ਮਾ ਦੇ ਵਿਆਹ ਲਈ ਜਨਮ ਪੱਤਰੀ ਦਾ ਮੇਲ ਇਕ ਜੋਤਸ਼ੀ ਤੋਂ ਕਰਾਇਆ। ਉਹਨਾਂ ਅਨੁਸਾਰ 28 ਗੁਣ ਮਿਲਣ ਤੇ ਵਿਆਹ ਬਹੁਤ ਸਫਲ ਹੋਣਾ ਚਾਹੀਦਾ ਸੀ ਪਰ ਸੁਸ਼ਮਾ ਸਿਰਫ ਤਿੰਨ ਦਿਨ ਵਿਆਹੀ ਰਹਿ ਸਕੀ। ਪੁੱਛਣ ਤੇ ਜੋਤਸ਼ੀ ਦਾ ਜਵਾਬ ਸੀ ਇਹ ਤਾਂ ਕਰਮਾਂ ਦਾ ਫਲ ਹੈ, ਪਰਮਾਤਮਾ ਇਹ ਹੀ ਚਾਹੁੰਦਾ ਹੋਵੇਗਾ।

ਇਸੇ ਤਰ੍ਹਾਂ ਸਾਡੇ ਗੁਆਂਢੀਆਂ ਦਾ ਮੁੰਡਾ ਪ੍ਰੇਮ ਵਿਆਹ ਕਰਨਾ ਚਾਹੁੰਦਾ ਸੀ। ਜਿਥੋਂ ਵੀ ਜਨਮ ਪੱਤਰੀ ਮਿਲਾਉਣ ਲਈ ਆਉਂਦੀ ਸੀ ਉਹ ਜੋਤਸ਼ੀ ਨੂੰ ਕੁਝ ਪੈਸੇ ਦੇ ਕੇ ਕਹਾ ਦਿੰਦਾ ਹੈ ਕਿ ਨਹੀਂ ਮਿਲ ਰਹੀ। ਯਾਨੀ ਪੈਸੇ ਦੇ ਬਲ ਤੇ ਇਸ ਦੁਕਾਨ ਤੋਂ ਜੋ ਚਾਹੋ ਖਰੀਦ ਲਉ।

ਕੁਝ ਜੋਤਸ਼ੀ ਜੰਤਰ ਮੰਤਰ ਦਾ ਵੀ ਸਹਾਰਾ ਲੈਂਦੇ ਹਨ। ਕਿਸ ਰਾਸ਼ੀ ਵਾਲੇ ਨੂੰ ਕਿਹੜਾ ਨੱਗ ਪਾਉਣਾ ਚਾਹੀਦਾ ਹੈ। ਕਿਹੜੇ ਮੰਤਰ ਦੇ ਜਾਪ ਨਾਲ ਵਿਗੜਿਆ ਹੋਇਆ ਕੰਮ ਪੂਰਾ ਹੋ ਜਾਵੇਗਾ। ਕਿਹੜੇ ਪਾਠ ਨਾਲ ਕੌਣ ਵੱਸ ਵਿਚ ਹੋ ਜਾਵੇਗਾ। ਜੇ ਕੋਈ ਵਿਦਿਆ ਸਭ ਦੇ ਦੁਖ ਦਰਦ ਦੂਰ ਕਰਨ ਲਈ ਬਣੀ ਹੈ ਤਾਂ ਜੋਤਸ਼ੀ ਚੰਦ ਸਿਕਿਆਂ ਦੀ ਖ਼ਾਤਰ ਦਰ-ਦਰ ਕਿਉਂ ਭਟਕਦੇ ਫਿਰਦੇ ਹਨ। ਉਹ ਵੀ ਮੰਤਰਾਂ

(ਬਾਕੀ ਦੇਖੋ 9 ਪੰਨੇ ਤੇ)

# ਮਾਨਸਿਕ ਸਿਹਤ ਅਤੇ ਸਮਾਜਿਕ ਵਿਕਾਸ

—ਡਾ: ਰਾਮਾ ਸੁਬਾ ਰੈਡੀ M.D.

ਮਾਨਸਿਕ ਸਿਹਤ ਕਿਸੇ ਵਿਅਕਤੀ ਦੀ ਉਹ ਸਮਰੱਥਾ ਹੈ ਜੋ ਉਸਨੂੰ ਦੂਸਰਿਆਂ ਨਾਲ ਸੰਤੁਲਿਤ ਸਬੰਧ ਬਨਾਉਣ ਅਤੇ ਸਮਾਜਿਕ ਆਲੇ ਦੁਆਲੇ ਦੀਆਂ ਤਬਦੀਲੀਆਂ ਵਿਚ ਉਸਾਰੂ ਹਿੱਸਾ ਪਾਉਣ ਦੇ ਯੋਗ ਬਨਾਉਂਦੀ ਹੈ। ਸੋ ਮਾਨਸਿਕ ਸਿਹਤ ਦਾ ਮਤਲਬ ਕੇਵਲ ਮਾਨਸਿਕ ਵਿਗਾੜ ਨਾ ਹੋਣ ਤੋਂ ਹੀ ਨਹੀਂ ਹੁੰਦਾ।

ਵਧੀਆ ਮਾਨਸਿਕ ਸਿਹਤ ਘੱਟ ਤੋਂ ਘੱਟ ਮਾਨਸਿਕ ਤਣਾਅ ਵਾਲਾ ਇਕ ਸਰਗਰਮ ਅਤੇ ਆਨੰਦਮਈ ਜੀਵਨ ਜਿਊਣਾ ਹੈ। ਵਧੀਆ ਮਾਨਸਿਕ ਸਿਹਤ ਦੇ ਵੀ ਮਾਪਦੰਡ ਹਨ, ਵੈਸੇ ਤਾਂ ਇਹ ਬਿਆਨ ਕਰਨੇ ਕਾਫੀ ਮੁਸ਼ਕਿਲ ਹਨ, ਫਿਰ ਵੀ ਇਹ ਕਿਹਾ ਜਾ ਸਕਦਾ ਹੈ ਕਿ ਜੇ ਕਿਸੇ ਵਿਅਕਤੀ ਵਿਚ ਹੇਠ ਲਿਖੇ 3 ਗੁਣ ਹੋਣ ਤਾਂ ਅਸੀਂ ਕਹਿ ਸਕਦੇ ਹਾਂ ਕਿ ਉਹ ਚੰਗੀ ਮਾਨਸਿਕ ਸਿਹਤ ਰੱਖਦਾ ਹੈ।

(1) ਹਰ ਸਥਿਤੀ ਦਾ ਅਰਾਮ ਨਾਲ ਸਾਹਮਣਾ ਕਰ ਸਕਣ ਦੇ ਯੋਗ ਹੋਣਾ।

(2) ਦੂਸਰਿਆਂ ਨੂੰ ਅਰਾਮਦਾਇਕ (ਨਿਸ਼ਚਿੰਤ) ਸਥਿਤੀ ਵਿਚ ਲਿਆ ਸਕਣ ਦੀ ਯੋਗਤਾ।

(3) ਜੇ ਇਹ ਦੋਵੇਂ ਗੱਲਾਂ ਨਾ ਹੋਣ ਤਾਂ ਇਹਨਾਂ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਹੋਵੇ।

**ਮਨੋਵਿਗਿਆਨ ਅਤੇ ਸਮਾਜਿਕ ਵਿਕਾਸ—**

ਸਮਾਜ ਹੋਰ ਕੁਝ ਨਹੀਂ ਪ੍ਰੰਤੂ ਮਨੁੱਖਾਂ ਦਾ ਹੀ ਇਕ ਸਮੂਹ ਹੈ ਅਤੇ ਹਰ ਮਨੁੱਖ ਦੀ ਆਪਣੀ ਮਾਨਸਿਕਤਾ ਹੁੰਦੀ ਹੈ। ਸਮਾਜ ਵਿਚ ਕਿਸੇ ਵੀ ਤਬਦੀਲੀ ਲਈ ਵਿਅਕਤੀਆਂ ਦੀ ਮਾਨਸਿਕਤਾ ਵਿਚ ਤਬਦੀਲੀ ਆਉਣੀ ਜ਼ਰੂਰੀ ਹੁੰਦੀ ਹੈ।

ਮੈਡੀਕਲ ਸਾਇੰਸ ਦੀ ਤਰੱਕੀ ਸਦਕਾ ਆਦਮੀ ਆਪਣੀਆਂ ਬਹੁਤ ਸਾਰੀਆਂ ਸਰੀਰਕ ਸਮੱਸਿਆਵਾਂ ਦਾ ਹੱਲ ਕਰ ਸਕਿਆ ਹੈ ਜਿਸ ਨਾਲ ਉਸਦੀ ਉਮਰ ਵਿਚ ਵਾਧਾ ਹੋਇਆ ਹੈ। ਪਹਿਲਾਂ ਔਸਤ ਉਮਰ ਕੇਵਲ 25 ਸਾਲ ਸੀ ਪ੍ਰੰਤੂ ਹੁਣ ਇਹ 50 ਸਾਲ ਤੋਂ ਵਧ ਚੁੱਕੀ ਹੈ। ਪਰ ਇਥੇ ਇਕ ਸਵਾਲ ਖੜ੍ਹਾ ਹੁੰਦਾ ਹੈ—ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਮਨੁੱਖ ਆਪਣੀ ਜ਼ਿੰਦਗੀ ਦੀ ਮਾਤਰਾ (Quantity of life) ਵਧਾ ਸਕਿਆ ਹੈ (ਭਾਵ ਉਮਰ ਵਿਚ ਵਾਧਾ) ਪਰ ਕੀ ਅਸੀਂ ਕਹਿ ਸਕਦੇ ਹਾਂ ਕਿ ਉਸਦੀ ਜ਼ਿੰਦਗੀ ਗੁਣਾਤਮਕ ਪੱਖੋਂ (Quality of life) ਵੀ ਵਧੀਆ ਹੋਈ ਹੈ? ਦੂਸਰੇ ਸ਼ਬਦਾਂ ਵਿਚ ਕੀ ਉਹ ਪਹਿਲਾਂ ਨਾਲੋਂ ਸੱਚਮੁੱਚ ਜ਼ਿਆਦਾ ਖੁਸ਼, ਸ਼ਾਂਤ ਅਤੇ ਤਣਾਵਾਂ ਜਾਂ ਦਬਾਵਾਂ ਤੋਂ ਰਹਿਤ ਹੈ? ਇਸਦਾ ਉੱਤਰ ਸਪੱਸ਼ਟ ਤੌਰ ਤੇ ਨਾਂਹ ਵਿਚ ਹੈ। ਆਧੁਨਿਕ ਮਨੁੱਖ ਬਿਨਾਂ ਸ਼ੱਕ ਬਹੁਤ ਸਾਰ ਮਾਨਸਿਕ ਦਬਾਵਾਂ ਦਾ ਸ਼ਿਕਾਰ ਹੈ।

ਮਨੋਵਿਗਿਆਨ ਅਤੇ ਮਨੋਚਕਿਤਸਾ ਨੇ ਮਨੁੱਖੀ ਵਿਵਹਾਰ ਬਾਰੇ ਅਗਿਆਨਤਾ, ਗਲਤ ਧਾਰਨਾਵਾਂ ਅਤੇ ਭਰਮਾਂ ਨੂੰ ਦੂਰ ਕਰਨ ਵਿਚ ਬਹੁਤ ਹਿੱਸਾ ਪਾਇਆ ਹੈ। ਜਾਦੂ-ਟੂਣਿਆਂ, ਕਰਾਮਾਤਾਂ ਅਤੇ ਧਾਰਮਿਕ ਅੰਧ-ਵਿਸ਼ਵਾਸਾਂ ਤੋਂ ਉਪਰ ਉਠ ਕੇ ਮਨੋਚਕਿਤਸਾ ਮੈਡੀਕਲ ਸਾਇੰਸ ਵਜੋਂ ਵਿਕਸਿਤ ਹੋ ਸਕੀ ਹੈ। 100 ਸਾਲ ਪਹਿਲਾਂ ਤੱਕ ਵੀ ਲੋਕ ਇਸ ਗੱਲ ਤੇ ਪੂਰਾ ਵਿਸ਼ਵਾਸ ਰੱਖਦੇ ਸਨ ਕਿ ਕਿਸੇ ਆਦਮੀ ਦੇ ਦਿਮਾਗੀ ਤੌਰ ਤੇ ਬਿਮਾਰ ਹੋਣ ਪਿੱਛੇ 'ਦੈਵੀ ਤਾਕਤਾਂ' ਦਾ ਹੱਥ ਹੁੰਦਾ ਹੈ। ਪੱਥਰ ਯੁੱਗ ਵਿਚ ਤਾਂ ਮਾਨਸਿਕ ਰੋਗੀ ਦੀ ਖੋਪੜੀ ਵਿਚ ਸੁਰਾਖ ਕਰ ਦਿੰਦੇ ਸਨ ਤਾਂ ਜੋ 'ਬੁਰੀ ਰੂਹ' ਉਥੋਂ ਦੀ ਬਾਹਰ ਨਿਕਲ ਜਾਵੇ।

ਬਾਅਦ ਦੇ ਸਮੇਂ ਵਿਚ ਧਰਮ ਨੇ ਮਾਨਸਿਕ ਬਿਮਾਰੀਆਂ ਦੇ ਸਬੰਧ ਵਿਚ ਮੁੱਖ ਰੋਲ ਅਦਾ ਕੀਤਾ। ਪਾਗਲਪਨ ਦੋ ਤਰ੍ਹਾਂ ਦਾ ਮੰਨਿਆ ਗਿਆ 'ਅੱਛਾ' ਅਤੇ 'ਬੁਰਾ'। ਜਿਨ੍ਹਾਂ ਦੇ ਦਿਮਾਗ ਨੂੰ ਰੱਬ ਜਾਂ ਕੋਈ ਦੇਵੀ ਦੇਵਤਾ ਚੜ੍ਹ ਜਾਂਦਾ ਸੀ ਅਤੇ ਰੱਬ ਆਦਿ ਬਾਰੇ ਹੀ ਗੱਲਾਂ ਮਾਰਦੇ ਸਨ ਉਹਨਾਂ ਦੀ ਪੂਜਾ ਕੀਤੀ ਜਾਂਦੀ ਅਤੇ ਪ੍ਰਾਰਥਨਾਵਾਂ ਕੀਤੀਆਂ ਜਾਂਦੀਆਂ। ਦੂਸਰਿਆਂ ਬਾਰੇ ਇਹ ਸਮਝਿਆ ਜਾਂਦਾ ਕਿ ਇਹਨਾਂ ਨੂੰ 'ਬੁਰੀਆਂ ਰੂਹਾਂ' ਚਿੰਬੜੀਆਂ ਹੋਈਆਂ ਹਨ, ਉਹਨਾਂ ਨੂੰ ਕੁਟਿਆ ਜਾਂਦਾ, ਸੰਗਲ ਲਾਏ ਜਾਂਦੇ, ਹਨੇਰੇ ਕਮਰਿਆਂ ਵਿਚ ਭੁੱਖੇ ਤਿਹਾਏ ਰੱਖਿਆ ਜਾਂਦਾ, ਕੌੜੇ ਘੋਲ ਤਿਆਰ ਕਰਕੇ ਪੀਣ ਲਈ ਮਜਬੂਰ ਕੀਤਾ ਜਾਂਦਾ। ਮੱਧ ਯੁੱਗ ਵਿਚ ਤਾਂ ਮਾਨਸਿਕ ਰੋਗੀਆਂ ਤੇ ਬਹੁਤ ਹੀ ਜ਼ੁਲਮ



ਕੀਤਾ ਗਿਆ। (ਯੂਰਪ ਵਿਚ) ਜਿਵੇਂ ਜਿਵੇਂ ਧਾਰਮਿਕ ਕੱਟੜਵਾਦ ਵਧਿਆ ਮਾਨਸਿਕ ਰੋਗੀਆਂ ਦੇ ਦੁੱਖ ਵੀ ਉਵੇਂ ਹੀ ਵਧੇ। ਈਸਾਈ ਪਾਦਰੀ ਮਾਨਸਿਕ ਰੋਗੀਆਂ ਸਾਹਮਣੇ ਬਾਈਬਲ ਪੜ੍ਹਦੇ ਅਤੇ ਜਦ ਉਹਨਾਂ ਵਿਚ ਕੋਈ ਤਬਦੀਲੀ ਨਾ ਆਉਂਦੀ ਤਾਂ ਵਿਚਾਰੇ ਮਾਨਸਿਕ ਰੋਗੀਆਂ ਤੇ ਤਸ਼ੱਦਦ ਕੀਤਾ ਜਾਂਦਾ।

ਇਸ ਧਾਰਮਿਕ ਬਹਾਨੇ ਬਹੁਤ ਸਾਰੇ ਨਿਰਦੋਸ਼ ਜਿਊਂਦੇ ਸਾੜ ਦਿੱਤੇ ਜਾਂਦੇ ਅਤੇ ਬੁਰੀ ਤਰ੍ਹਾਂ ਤਸ਼ੱਦਦ ਦਾ ਸ਼ਿਕਾਰ ਬਣਾਏ ਜਾਂਦੇ। ਬਹੁਤ ਸਾਰੇ ਵਿਅਕਤੀ ਜੋ ਧਾਰਮਿਕ ਮੁਖੀਆਂ ਦੇ ਉਲਟ ਹੁੰਦੇ ਸਨ।

ਬੁਰੀਆਂ ਰੂਹਾਂ ਦਾ ਬਹਾਨਾ ਲਗਾ ਕੇ ਮਾਰ ਦਿੱਤੇ ਜਾਂਦੇ। 16ਵੀਂ ਅਤੇ 17ਵੀਂ ਸਦੀ ਵਿਚ ਅੰਦਾਜ਼ਨ 90 ਲੱਖ ਲੋਕ ਬੁਰੀਆਂ ਰੂਹਾਂ ਦੇ ਨਾਂ ਤੇ ਬੇਰਹਿਮੀ ਨਾਲ ਮਾਰ ਦਿੱਤੇ ਗਏ।

ਖੈਰ ਬਹੁਤ ਸਾਰੇ ਵਿਗਿਆਨੀਆਂ ਅਤੇ ਬੁੱਧੀਜੀਵੀਆਂ ਨੇ ਇਹਨਾਂ ਅੰਧ-ਵਿਸ਼ਵਾਸਾਂ ਖਿਲਾਫ ਲੜਾਈ ਵਿਚ ਆਪਣਾ ਜੀਵਨ ਲਾਇਆ। 15ਵੀਂ ਸਦੀ ਵਿਚ ਜੌਹਨ ਵੇਯਰ (John Weyer) ਨੇ ਆਧੁਨਿਕ ਮਨੋਚਕਿਤਸਾ ਦੀ ਨੀਂਹ ਰੱਖੀ। ਉਹਨੇ ਜ਼ੋਰਦਾਰ ਢੰਗ ਨਾਲ ਇਹ ਪ੍ਰਚਾਰਿਆ ਕਿ 'ਧਰਮ ਕੇਵਲ ਇਕ ਮਿੱਥ ਹੈ ਅਤੇ ਇਹ ਸਾਰੀਆਂ ਰਹੱਸ-ਵਾਦੀ ਇਲਾਜ ਵਿਧੀਆਂ ਬਿਲਕੁਲ ਥੋਥੀਆਂ ਹਨ। ਉਸਨੇ ਜ਼ੋਰ ਸ਼ੋਰ ਨਾਲ ਕਿਹਾ ਕਿ ਇਹ ਜਿਨ੍ਹਾਂ ਨੂੰ ਸ਼ੈਤਾਨ ਕਹਿ ਕੇ ਤਸ਼ੱਦਦ ਕੀਤਾ ਅਤੇ ਮਾਰਿਆ ਜਾ ਰਿਹਾ ਹੈ। ਇਹ ਅਸਲ ਵਿਚ ਮਾਨਸਿਕ ਰੋਗੀ ਹਨ, ਜਿਨ੍ਹਾਂ ਨੂੰ ਠੀਕ ਕਰਨ ਲਈ ਮਨੁੱਖਤਾ-ਵਾਦੀ ਪਹੁੰਚ ਦੀ ਲੋੜ ਹੈ। ਉਸਨੇ ਇਸ ਮਸਲੇ ਉਪਰ ਇਕ ਕਿਤਾਬ ਵੀ ਲਿਖੀ ਜਿਸ ਲਈ ਉਸਨੂੰ ਨੌਕਰੀਓਂ ਕੱਢ ਦਿੱਤਾ ਗਿਆ। ਉਸਦੀ ਕਿਤਾਬ ਤੇ ਪਾਬੰਦੀ ਲਾ ਕੇ ਸਾੜ ਦਿੱਤੀ ਗਈ। ਸੱਚਮੁੱਚ ਹੀ ਜੌਹਨ ਵੇਯਰ ਪੰਦਰ੍ਹਵੀਂ ਸਦੀ ਦਾ ਇਕ ਮਹਾਨ ਮਾਨਵਤਾਵਾਦੀ ਅਤੇ ਰੈਸ਼ਨਲਿਸਟ ਸੀ।

ਬਾਅਦ ਦੇ ਸਾਲਾਂ ਵਿਚ ਸਕਾਟ, ਪਿਨੇਲ, ਐਸ-ਕੁਇਰਲ ਅਤੇ ਬਹੁਤ ਸਾਰੇ ਹੋਰਨਾਂ ਨੇ ਇਹਨਾਂ ਅੰਧ-ਵਿਸ਼ਵਾਸਾਂ ਖਿਲਾਫ ਅਤੇ ਮਾਨਸਿਕ ਰੋਗੀਆਂ ਨਾਲ ਚੰਗਾ ਮਨੁੱਖੀ ਵਰਤਾਉ ਕਰਨ ਖਾਤਰ ਸੰਘਰਸ਼ ਕੀਤਾ। ਸਕਾਟ ਨੇ ਇਕ ਕਿਤਾਬ ਲਿਖੀ 'ਡੈਣਪੁਣੇ ਦੀ ਖੋਜ' ਜੋ ਸਮਰਾਟ ਜੇਮਜ਼ ਪਹਿਲੇ ਨੇ ਸੜਵਾ ਦਿੱਤੀ।

ਪਿੱਛੋਂ ਪਿਨੇਲ ਨੇ ਪਾਗਲਖਾਨਿਆਂ ਦੇ ਢਾਂਚਿਆਂ ਵਿਚ ਇਨਕਲਾਬੀ ਤਬਦੀਲੀਆਂ ਲਿਆਂਦੀਆਂ। ਪਹਿਲੀ ਵਾਰ ਮਾਨਸਿਕ ਰੋਗੀਆਂ ਨੂੰ ਉਹਨਾਂ ਦੀਆਂ ਹਥਕੜੀਆਂ ਤੋਂ ਛੁਟਕਾਰਾ ਦਿਵਾਇਆ ਗਿਆ। ਪੈਰਿਸ ਵਿਚ ਮਾਨਸਿਕ ਰੋਗਾਂ ਦੇ ਆਧੁਨਿਕ ਹਸਪਤਾਲ ਖੋਲ੍ਹੇ ਗਏ। ਮੈਡੀਕਲ ਸਾਇੰਸ ਦੀ ਤਰੱਕੀ ਨਾਲ ਮਨੋਵਿਗਿਆਨਕ ਰੋਗਾਂ ਦੀਆਂ ਦਵਾਈਆਂ ਵੀ ਕਾਫੀ ਹੱਦ ਤੱਕ ਵਿਕਸਿਤ ਹੋ ਗਈਆਂ। ਮਨੁੱਖੀ ਦਿਮਾਗ ਦੀ ਚੰਗੀ ਘੋਖ-ਪੜਤਾਲ ਕੀਤੀ ਗਈ ਅਤੇ ਦਿਮਾਗ ਤੇ ਮਨ ਦਾ ਸਬੰਧ ਲੱਭਿਆ ਗਿਆ।

ਬਾਅਦ ਵਿਚ ਸਿਗਮੰਡ ਫਰਾਇਡ ਅਤੇ ਹੋਰਾਂ ਨੇ ਮਨੋਵਿਗਿਆਨ ਅਤੇ ਮਨੋਚਕਿਤਸਾ ਦੇ ਵਿਕਾਸ ਵਿਚ ਵੱਡਾ ਹਿੱਸਾ ਪਾਇਆ ਜਿਸ ਨਾਲ ਲੋਕਾਂ ਦੀ ਮਾਨਸਿਕ-ਸਮਾਜਿਕ ਜ਼ਿੰਦਗੀ ਵਿਚ ਤਿੱਖਾ ਬਦਲਾਉ ਆਇਆ। ਇਹਨਾਂ ਮਸਲਿਆਂ ਨਾਲ ਸਬੰਧਿਤ ਬਹੁਤ ਸਾਰੇ ਅੰਧ-ਵਿਸ਼ਵਾਸ ਅੱਜ ਕਲ੍ਹ ਘਟੇ ਹਨ ਜਿਸਦਾ ਸਿਹਰਾ ਲੋਕਾਂ ਵਿਚ ਵਧੀ ਹੋਈ ਵਿਗਿਆਨਕ ਚੇਤਨਾ ਅਤੇ ਮਨੋਵਿਗਿਆਨ ਸਬੰਧੀ ਜਾਣਕਾਰੀ ਨੂੰ ਦਿੱਤਾ ਜਾ ਸਕਦਾ ਹੈ।

ਸ਼ਰਾਬੀਪੁਣਾ ਸਾਡੇ ਅਜੋਕੇ ਸਮਾਜ ਦੀ ਇਕ ਹੋਰ ਮਹੱਤਵਪੂਰਨ ਸਮੱਸਿਆ ਹੈ। ਅੱਜ ਕੱਲ ਆਂਧਰਾ ਪ੍ਰਦੇਸ਼ ਵਿਚ ਸ਼ਰਾਬ ਤੇ ਪੂਰਨ ਪਾਬੰਦੀ ਲਈ ਹਰਮਨ ਪਿਆਰੀ ਔਰਤ ਲਹਿਰ ਇਕ ਮਹੱਤਵਪੂਰਨ ਪੜਾਅ ਵਿਚੋਂ ਗੁਜ਼ਰ ਰਹੀ ਹੈ। ਲੋਕ ਇਹਨਾਂ ਸਮਾਜਿਕ ਬੁਰਾਈਆਂ ਬਾਰੇ ਨਾ ਸਿਰਫ ਵਧੇਰੇ ਚੇਤਨ ਹੀ ਹੋ ਰਹੇ ਹਨ ਸਗੋਂ ਇਹਨਾਂ ਖਿਲਾਫ ਬਿਨਾਂ ਕਿਸੇ ਡਰ ਤੋਂ ਅਵਾਜ਼ ਵੀ ਉਠਾ ਰਹੇ ਹਨ। ਕੁਝ ਸਾਲ ਪਹਿਲਾਂ ਸ਼ਰਾਬ ਦੇ ਆਦੀਆਂ ਦਾ ਕੋਈ ਇਲਾਜ ਨਹੀਂ ਹੁੰਦਾ ਸੀ ਪਰ ਹੁਣ ਆਧੁਨਿਕ ਮਨੋਚਕਿਤਸਾ ਸ਼ਰਾਬ ਛੱਡਣ ਦੀ ਇੱਛਾ ਰੱਖਣ ਵਾਲਿਆਂ ਲਈ ਅਸਰਦਾਇਕ ਇਲਾਜ ਮੁਹੱਈਆ ਕਰ ਸਕਦੀ ਹੈ। ਸ਼ਰਾਬੀਪੁਣਾ ਕੇਵਲ ਜਾਤੀ ਸਮੱਸਿਆ ਹੀ ਨਹੀਂ ਸਗੋਂ ਪਰਿਵਾਰ, ਸਮਾਜ ਅਤੇ ਦੇਸ਼ ਦਾ ਵਿਕਾਸ ਸ਼ਰਾਬੀਪੁਣੇ ਦੀ ਸਮੱਸਿਆ ਨਾਲ ਬਹੁਤ ਨੇੜਿਓਂ ਸਬੰਧਿਤ ਹੈ।

ਨਾ ਸਿਰਫ ਸ਼ਰਾਬੀਆਂ ਦਾ ਸਗੋਂ ਹੋਰ ਪ੍ਰਕਾਰ ਦੇ ਆਦੀ-ਨਸ਼ਈਆਂ ਦਾ ਵੀ ਆਧੁਨਿਕ ਡਾਕਟਰੀ ਤਰੀਕਿਆਂ ਨਾਲ ਇਲਾਜ ਕੀਤਾ ਜਾ ਸਕਦਾ ਹੈ। ਸੈਕਸ ਨਾਲ ਸਬੰਧਿਤ ਸਮੱਸਿਆਵਾਂ ਬਾਰੇ ਵੀ ਗਲਤ ਜਾਣਕਾਰੀ ਹੋਣ ਸਦਕਾ ਬਹੁਤ ਸਾਰੇ ਪ੍ਰੀਵਾਰ ਟੁੱਟ ਜਾਂਦੇ ਸਨ ਪਰ ਹੁਣ ਮਨੁੱਖ ਦੀਆਂ ਸੈਕਸ-ਸਮੱਸਿਆਵਾਂ ਦੇ ਮਨੋਵਿਗਿਆਨਕ ਕਾਰਣਾਂ ਦੇ ਗਿਆਨ ਸਦਕਾ ਅਜਿਹੀਆਂ ਸਮੱਸਿਆਵਾਂ ਦਾ ਵਿਗਿਆਨਕ ਇਲਾਜ ਸੰਭਵ ਹੋ ਗਿਆ ਹੈ।

ਮਨੋਵਿਗਿਆਨ ਸਦਕਾ ਬਹੁਤ ਸਾਰੇ ਅੰਧ-ਵਿਸ਼ਵਾਸਾਂ ਅਤੇ ਰਸਮਾਂ ਰਿਵਾਜਾਂ ਨੂੰ ਖ਼ਤਮ ਕਰਨਾ ਸੰਭਵ ਹੋ ਸਕਿਆ ਹੈ। ਮਨੋਵਿਗਿਆਨ ਲੋਕਾਂ ਵਿਚ ਰੋਸ਼ਨੀ ਕਰਨ ਵਾਲੀ ਇਕ ਟਾਰਚ ਵਾਂਗ ਹੈ। ਇਸ ਵਿਗਿਆਨਕ ਚੇਤਨਾ ਸਦਕਾ ਹੀ

(ਬਾਕੀ ਦੇਖੋ ਪੰਨਾ 12 ਤੇ)

# ਉਡਦੇ ਪਹਾੜ

—ਰਣਧੀਰ ਗਿੱਲਪੱਤੀ

ਸੂਰਜ ਮੰਡਲ ਬਾਰੇ ਗੱਲ ਕਰਦਿਆਂ ਆਮ ਤੌਰ ਤੇ ਅਸੀਂ ਸੂਰਜ ਦੇ ਸਭ ਤੋਂ ਨੇੜਲੇ ਪਹਿਲੇ ਗ੍ਰਹਿ ਬੁੱਧ ਤੋਂ ਲੈ ਕੇ ਸਭ ਤੋਂ ਦੂਰੇਡੇ ਵਾਲੇ ਨੌਵੇਂ ਗ੍ਰਹਿ ਪਲੂਟੋ ਸਬੰਧੀ ਜਾਣਕਾਰੀ ਹਾਸਲ ਕਰ ਲੈਂਦੇ ਹਾਂ । ਇਸ ਤੋਂ ਅੱਗੇ ਅਸੀਂ ਇਹਨਾਂ ਗ੍ਰਹਿਆ ਦੇ 60 ਤੋਂ ਵੱਧ ਉਪ-ਗ੍ਰਹਿਆਂ (ਚੰਨਾਂ) ਬਾਰੇ ਪੜ੍ਹ ਕੇ ਸੰਤੁਸ਼ਟ ਹੋ ਜਾਂਦੇ ਹਾਂ। ਪਰ ਇਤਨਾ ਕੁ ਗਿਆਨ ਹਾਸਲ ਕਰਕੇ ਅਸੀਂ ਸੌਰ-ਮੰਡਲ ਦੇ ਗਿਆਤਾ ਹੋਣ ਦੀ ਸਿਰਫ ਖੁਸ਼-ਫਹਿਮੀ ਹੀ ਪਾਲ ਸਕਦੇ ਹਾਂ ਕਿਉਂਕਿ ਅਸੀਂ ਸੂਰਜ-ਪਰਿਵਾਰ ਦੇ ਹਜ਼ਾਰਾਂ ਦੀ ਤਦਾਦ ਵਿੱਚ ਹੋਰ ਨਿੱਕੇ ਮੈਂਬਰਾਂ ਬਾਰੇ ਨਹੀਂ ਜਾਣਦੇ । ਬਿਲਕੁਲ ਇਸ ਤਰ੍ਹਾਂ ਜਿਵੇਂ ਤੁਸੀਂ ਕਿਸੇ ਪਰਿਵਾਰ ਦੇ ਵੱਡੇ ਜੀਆਂ ਨੂੰ ਤਾਂ ਗਰਮਜੋਸ਼ੀ ਨਾਲ ਮਿਲੋ ਪਰ ਮਾਸੂਮ ਬੱਚਿਆਂ ਵੱਲ ਕੋਈ ਧਿਆਨ ਹੀ ਨਾ ਦੇਵੋ । ਆਖ਼ਰ ਇਹ ਮਾਸੂਮ ਨਿਆਣੇ ਵੀ ਤਾਂ ਤੁਹਾਡੇ ਧਿਆਨ ਤੇ ਪਿਆਰ ਦੇ ਹੱਕਦਾਰ ਨੇ ।

ਸੂਰਜ ਪਰਿਵਾਰ ਦੇ ਇਹਨਾਂ ਮਾਸੂਮ ਨਿੱਕੇ ਨਿਆਣਿਆਂ ਦਾ ਟਿਕਾਣਾ ਸੂਰਜ ਪਰਿਵਾਰ ਦੇ ਦੂਰੀ ਦੇ ਹਿਸਾਬ ਨਾਲ ਚੌਥੇ ਨੰਬਰ ਵਾਲੇ ਗ੍ਰਹਿ ਮੰਗਲ ਤੇ ਪੰਜਵੇਂ ਗ੍ਰਹਿ ਬ੍ਰਹਿਸਪਤ ਦੇ ਵਿਚਕਾਰ ਹੈ । ਇਹ ਪੁਲਾੜ ਵਿੱਚ ਉਡਦੇ ਹੋਏ ਪਹਾੜ ਹਨ, ਜਿਨ੍ਹਾਂ ਦਾ ਅਕਾਰ ਕੁਝ ਫੁੱਟ ਦੇ ਅਰਧ ਵਿਆਸ ਤੋਂ ਲੈ ਕੇ ਸੈਂਕੜੇ ਕਿਲੋਮੀਟਰ ਅਰਧ ਵਿਆਸ ਤੱਕ ਹੈ । ਅਧੁਨਿਕ ਖੋਜ ਅਨੁਸਾਰ ਛੋਟੇ ਵੱਡੇ ਅਕਾਰ ਦੇ ਇਹਨਾਂ ਚਟਾਨੀ ਟੁਕੜਿਆਂ ਦੀ ਗਿਣਤੀ ਪੰਜਾਹ ਹਜ਼ਾਰ ਤੋਂ ਵੀ ਵੱਧ ਹੈ । ਇਹਨਾਂ ਦਾ ਝੁਰਮਟ ਮਾਖਿਉਂ ਦੇ ਛੱਤੇ ਤੋਂ ਉਡੀਆਂ ਸ਼ਹਿਦ ਦੀਆਂ ਮੱਖੀਆਂ ਦੀ ਤਰ੍ਹਾਂ ਹੈ ।

ਤਾਰਾ ਵਿਗਿਆਨ ਦੀ ਭਾਸ਼ਾ ਵਿੱਚ ਇਹਨਾਂ "ਉਡਦੇ ਹੋਏ ਪਹਾੜਾਂ" ਨੂੰ ਐਸਟਰਾਇਡ ਦਾ ਨਾਂ ਦਿੱਤਾ ਗਿਆ ਹੈ । ਅਸਲ ਵਿੱਚ ਇਹ ਛੋਟੀਆਂ ਵੱਡੀਆਂ ਉਲਕਾਵਾਂ ਹੀ ਹਨ ਜਿਨ੍ਹਾਂ ਦੇ ਟੁਕੜੇ ਸਮੇਂ ਸਮੇਂ ਗ੍ਰਹਿਆਂ ਤੇ ਉਪ-ਗ੍ਰਹਿਆਂ ਉਪਰ ਡਿਗਦੇ ਰਹਿੰਦੇ ਹਨ । ਇਹਨਾਂ ਵਿੱਚੋਂ ਸਭ ਤੋਂ ਵੱਡਾ ਐਸਟਰਾਇਡ 768 ਕਿਲੋਮੀਟਰ ਵਿਆਸ ਵਾਲਾ ਵਿਸ਼ਾਲ ਅਕਾਰੀ ਅਕਾਸ਼ੀ ਪਿੰਡ ਹੈ ਜਿਸਨੂੰ "ਸੀਅਰਜ਼" ਦਾ ਨਾਂ ਦਿੱਤਾ ਗਿਆ ਹੈ । ਇੱਕ ਸੌ ਕਿਲੋਮੀਟਰ ਤੋਂ ਵੱਡੇ ਅਕਾਰ ਵਾਲੇ ਹੋਰ ਐਸਟਰਾਇਡ ਪਾਲਾਸ, ਵੈਸਟਾ, ਡਵੀਡਾ, ਗਈਜੀਆ, ਫਰਚੂਨਾ, ਜੂਨੋ ਆਦਿ ਹਨ । ਸਾਡੇ ਹਿਮਾਲੀਆ ਦੀ ਸਭ ਤੋਂ ਉੱਚੀ ਚੋਟੀ ਮਾਊਂਟ ਐਵਰੈਸਟ ਦੇ ਅਕਾਰ ਦੇ ਐਸਟਰਾਈਡਾਂ ਦੀ ਗਿਣਤੀ ਤਾਂ ਹਜ਼ਾਰਾਂ ਵਿੱਚ ਹੈ । ਇਹ ਛੋਟੇ ਵੱਡੇ ਪਹਾੜ ਮੰਗਲ ਤੇ ਬ੍ਰਹਿਸਪਤ ਦੇ ਵਿਚਕਾਰ ਸੂਰਜ ਪਰਿਵਾਰ ਦੇ ਮੁੱਖ ਗ੍ਰਹਿਆਂ ਦੀ ਦਿਸ਼ਾ ਵਿੱਚ ਸੂਰਜ ਦੁਆਲੇ ਇੱਕ ਨਿਸ਼ਚਿਤ ਗ੍ਰਹਿ-ਪਥ ਤੇ ਚੱਕਰ ਲਾ ਰਹੇ ਹਨ । ਇਨ੍ਹਾਂ ਦੇ ਗ੍ਰਹਿ ਪਥ ਨੂੰ ਉਲਕਾ-ਪੱਟੀ ਕਿਹਾ ਜਾਂਦਾ ਹੈ । ਇਹਨਾਂ ਬੇਤਰਤੀਬੇ ਆਕਾਰ ਵਾਲੇ ਚਟਾਨੀ ਟੁਕੜਿਆਂ ਵਿੱਚੋਂ ਇਕਾਰੱਸ, ਅਪੋਲੋ ਤੇ ਕੁੱਝ ਹੋਰ ਕਿਸੇ ਸ਼ਰਾਰਤੀ ਬੱਚੇ ਵਾਂਗ ਉਲਕਾ-ਪੱਟੀ ਨੂੰ ਛੱਡ ਕੇ ਵੱਧ ਅੰਡਾਕਾਰ-ਪਥਾਂ ਉਪਰ ਘੁੰਮਦੇ ਹੋਏ ਹੋਰਨਾਂ ਗ੍ਰਹਿਆਂ ਤੇ ਉਪ ਗ੍ਰਹਿਆਂ ਦੇ ਨੇੜਿਉਂ ਦੀ ਲੰਘਦੇ ਹਨ ।

ਉਲਕਾ-ਪੱਟੀ ਵਿੱਚ ਘੁੰਮਦੇ ਹੋਏ ਫਿਰ ਚਟਾਨੀ ਟੁਕੜੇ ਕਈ ਵਾਰ ਆਪਸ ਵਿੱਚ ਟਕਰਾ ਕੇ ਹੋਰ ਛੋਟੇ ਟੁਕੜਿਆਂ ਵਿੱਚ ਟੁੱਟ ਜਾਂਦੇ ਹਨ । ਆਪਸ ਵਿੱਚ ਟਕਰਾਉਣ ਪਿਛੋਂ ਜਾਂ ਫਿਰ ਵੱਧ ਅੰਡਕਾਰੀ ਗ੍ਰਹਿ ਪਥ 'ਤੇ ਘੁੰਮਦੇ ਹੋਏ ਇਹ ਐਸਟਰਾਇਡ ਕਈ ਵਾਰ ਕਿਸੇ ਗ੍ਰਹਿ ਜਾਂ ਉਪ ਗ੍ਰਹਿ ਦੀ ਗਰੂਤਾ ਖਿੱਚ ਦੇ ਘੇਰੇ ਵਿੱਚ ਆ ਜਾਂਦੇ ਹਨ ਤੇ ਉਸਦੇ ਧਰਾਤਲ ਉਪਰ ਉਲਕਾਵਾਂ ਬਣ ਕੇ ਡਿਗਦੇ ਹਨ । ਅਜਿਹੀਆਂ ਉਲਕਾਵਾਂ ਵਾਯੂ-ਮੰਡਲ ਰਹਿਤ ਗ੍ਰਹਿਆਂ ਤੇ ਉਪ-ਗ੍ਰਹਿਆਂ ਉੱਪਰ ਅਕਸਰ ਹੀ ਡਿਗਦੀਆਂ ਰਹਿੰਦੀਆ ਹਨ । ਚੰਨ ਅਤੇ ਬ੍ਰਹਿਸਪਤ ਦੇ ਧਰਾਤਲ ਉਪਰ ਬਣੇ ਅਨੇਕਾਂ ਛੋਟੇ ਵੱਡੇ ਟੋਏ ਇਹਨਾਂ ਉਲਕਾਵਾਂ ਦੀ ਹੀ ਬਰਸਾਤ ਦੇ ਸਬੂਤ ਹਨ । ਅਜਿਹੀਆਂ ਉਲਕਾਵਾਂ ਸਾਡੀ ਪ੍ਰਿਥਵੀ ਵੱਲ ਵੀ ਆਉਂਦੀਆਂ ਹਨ, ਪਰ ਪ੍ਰਿਥਵੀ ਦੇ ਵਾਯੂ-ਮੰਡਲ ਦਾ ਗਿਲਾਫ਼ ਇਹਨਾਂ ਦੀ ਮਾਰ ਤੋਂ ਸਾਡੀ ਰੱਖਿਆ ਕਰਦਾ ਹੈ। ਵਾਯੂ ਮੰਡਲ ਵਿੱਚ ਬੇਹੱਦ ਵੇਗ ਨਾਲ ਦਾਖਲ ਹੋਣ ਵਾਲੀਆਂ ਇਹ ਉਲਕਾਵਾਂ ਹਵਾ ਦੀ ਰਗੜ ਨਾਲ ਬਲ ਉਠਦੀਆਂ ਹਨ । ਰਾਤ ਦੇ ਸਮੇਂ ਅਕਾਸ਼ ਵਿੱਚ ਟੁੱਟਦੇ ਚਮਕਦਾਰ ਤਾਰੇ ਅਸਲ ਵਿੱਚ ਇਹ ਉਲਕਾਵਾਂ ਹੀ ਹਨ ਜੋ ਪ੍ਰਿਥਵੀ ਦੇ ਵਾਯੂ ਮੰਡਲ ਵਿੱਚ ਦਾਖ਼ਲ ਹੁੰਦੀਆਂ ਹੀ ਰਗੜ ਤੋਂ ਪੈਦਾ ਹੋਈ ਗਰਮੀ ਨਾਲ ਬਲ ਪੈਂਦੀਆਂ ਹਨ । ਸਾਡੇ ਤੱਕ ਇਹਨਾਂ ਉਲਕਾਵਾਂ ਦੀ ਸਿਰਫ ਸੁਆਹ ਹੀ ਪਹੁੰਚਦੀ ਹੈ । ਕਈ ਵਾਰ ਵਾਯੂ ਮੰਡਲ ਵਿੱਚ ਦਾਖ਼ਲ ਹੋਣ ਵਾਲੀ ਉਲਕਾ ਬਹੁਤ ਵੱਡੇ ਅਕਾਰ ਦੀ ਹੁੰਦੀ ਹੈ ਜੋ ਧਰਤੀ ਤੱਕ ਪਹੁੰਚਦੀ ਹੋਈ ਪੂਰੀ ਤਰ੍ਹਾਂ ਸੜ ਕੇ ਸੁਆਹ ਨਹੀਂ ਹੋ ਸਕਦੀ । ਇਸ ਤਰ੍ਹਾ ਅਜਿਹੀ ਉਲਕਾ ਦਾ ਬੱਚਿਆ ਹੋਇਆ ਭਾਗ ਬਹੁਤ ਵੇਗ ਨਾਲ ਧਰਤੀ ਨਾਲ ਟਕਰਾ ਜਾਂਦਾ ਹੈ ਜਿਸ ਨਾਲ ਧਰਾਤਲ ਉੱਪਰ ਵੱਡਾ ਕਰੇਟਰ (ਟੋਆ) ਬਣ ਜਾਂਦਾ ਹੈ । ਐਂਟਾਰਕਟਿਕਾ ਦੇ ਬਰਫਾਨੀ ਖੰਡ ਉੱਪਰ ਇੱਕ ਵੱਡਾ ਟੋਆ ਕਿਸੇ ਉਲਕਾਪਾਤ ਦੀ ਹੀ ਉਪਜ ਹੈ । ਜੂਨ 1908 ਵਿੱਚ ਸੰਯੁਕਤ ਰੂਸ ਦੇ ਸਾਇ-ਬੇਰੀਆ ਦੇ ਇਲਾਕੇ ਵਿੱਚ ਡਿੱਗੀ ਉਲਕਾ ਮਨੁੱਖੀ ਇਤਿਹਾਸ ਦੀ ਪ੍ਰਸਿੱਧ ਘਟਨਾ ਹੈ । ਬੇਹੱਦ ਚਮਕ ਤੇ ਧਮਾਕੇ ਨਾਲ ਡਿੱਗੀ ਇਸ ਉਲਕਾ ਨੇ ਕਾਫੀ ਗਰਮੀ ਤੇ ਦਬਾਉ ਤਰੰਗਾਂ ਪੈਦਾ ਕੀਤੀਆਂ ਜਿਸ ਨਾਲ ਕਈ ਕਿਲੋਮੀਟਰਾਂ ਤੱਕ ਜੰਗਲ ਤੇ ਮਕਾਨ ਆਦਿ ਧਰਤੀ ਉੱਪਰ ਵਿਛ ਗਏ । ਇਸ ਉਲਕਾ ਦਾ ਕੰਨ-ਪਾੜਵਾਂ ਧਮਾਕਾ ਕਈ ਸੌ ਕਿਲੋਮੀਟਰਾਂ ਤੱਕ ਵੀ ਸੁਣਾਈ ਦਿੱਤਾ ਸੀ । ਕੈਨੇਡਾ ਦੀ ਹਡਸਨ ਦੀ ਖਾੜੀ ਵਿੱਚ ਡਿੱਗੀ ਇਕ ਹੋਰ ਉਲਕਾ ਨੇ ਵੀ ਵੱਡਾ ਟੋਆ ਪੈਂਦਾ ਸੀ ਜੋ ਝੀਲ ਬਣ ਗਿਆ ।

ਕੁੱਝ ਖਗੋਲ ਵਿਗਿਆਨੀਆਂ ਦਾ ਵਿਚਾਰ ਹੈ ਕਿ ਸਾਰੇ ਸਾਲ ਵਿੱਚ ਕੁੱਝ ਸਮਾਂ ਅਜਿਹਾ ਹੁੰਦਾ ਹੈ ਜਦ ਧਰਤੀ ਉਪਰ ਉਲਕਾਵਾਂ ਦੇ ਡਿੱਗਣ ਦੀ ਸਭ ਤੋਂ ਵੱਧ ਸੰਭਾਵਨਾ ਹੁੰਦੀ ਹੈ । ਇਹ ਉਹ ਸਮਾਂ ਹੁੰਦਾ ਹੈ ਜਦ ਪ੍ਰਿਥਵੀ ਆਪਣੇ ਪਰਿਕਰਮਾ ਪੰਧ ਉਪਰ ਘੁੰਮਦੀ ਹੋਈ ਪੁਲਾੜ ਦੇ ਅਜਿਹੇ ਭਾਗ ਵਿੱਚੋਂ ਦੀ ਲੰਘਦੀ ਹੈ ਜਿਥੇ ਉਲਕਾਵਾਂ ਦੀ ਹੋਂਦ ਮੁਕਾਬਲਤ ਵੱਧ ਹੁੰਦੀ ਹੈ । ਧਰਤੀ ਉਪਰ ਡਿੱਗਣ ਵਾਲੀਆਂ ਹਜ਼ਾਰਾਂ ਉਲਕਾਵਾਂ ਅਜਿਹੀਆਂ ਹਨ ਜਿਨ੍ਹਾਂ ਦੇ ਡਿੱਗਣ ਦਾ ਸਾਨੂੰ ਪਤਾ ਵੀ ਨਹੀਂ ਲਗਦਾ ਕਿਉਂਕਿ ਉਹਨਾਂ ਦਾ ਸਾਰਾ ਪੁੰਜ ਵਾਯੂ ਮੰਡਲ ਵਿੱਚ ਸੜ ਕੇ ਮਹੀਨ ਰਾਖ ਦੇ ਰੂਪ ਵਿੱਚ ਬਦਲ ਜਾਂਦਾ ਹੈ । ਉਲਕਾ ਪੱਟੀ 'ਚ "ਉਡਦੇ ਪਹਾੜਾਂ" ਤੋਂ ਬਿਨਾਂ ਪੂਛਲ ਤਾਰਿਆਂ ਆਦਿ ਦੀ ਬਚੀ ਖੁਚੀ ਰਹਿੰਦ ਖੂੰਹਦ ਦਾ ਮਲਵਾ ਵੀ ਉਲਕਾਵਾਂ ਬਣ ਕੇ ਅਕਾਸ਼ੀ ਪਿੰਡਾਂ ਉੱਪਰ ਡਿਗਦਾ ਰਹਿੰਦਾ ਹੈ ।

ਮੰਗਲ ਤੇ ਬ੍ਰਹਿਸਪਤ ਗ੍ਰਹਿਆਂ ਵਿਚਕਾਰ ਬਣੀ ਉਲਕਾ-ਪੱਟੀ ਦੇ ਹਜ਼ਾਰਾਂ ਐਸਟਰਾਇਡਾਂ ਦੇ ਹੋਂਦ ਵਿੱਚ ਆਉਣ ਬਾਰੇ ਮੁੱਖ ਤੌਰ ਤੇ ਦੋ ਧਾਰਨਾਵਾਂ ਪ੍ਰਚੱਲਤ ਹਨ । ਤਾਰਾ ਵਿਗਿਆਨੀਆਂ ਦਾ ਵਿਚਾਰ ਹੈ ਕਿ ਇਹ ਉਲਕਾ-ਪੱਟੀ ਸਰਜ ਪਰਿਵਾਰ ਦੇ ਹੀ ਇੱਕ ਗ੍ਰਹਿ ਦੇ ਕਿਸੇ "ਤਾਰਾ-ਦੁਰਘਟਨਾ" ਵਿੱਚ ਟੁੱਟ ਜਾਣ ਕਰਕੇ ਹੋਂਦ ਵਿੱਚ ਆਈ ਹੋਵੇਗੀ ਇਸ ਵਿਚਾਰ ਨੂੰ ਇਸ ਤੱਥ ਨੇ ਵੀ ਬਲ ਬਖਸ਼ਿਆ ਕਿ ਸੂਰਜ ਮੰਡਲ ਦੇ ਪਹਿਲੇ ਚਾਰ ਗ੍ਰਹਿਆਂ ਬੁੱਧ, ਸ਼ੁੱਕਰ, ਪ੍ਰਿਥਵੀ ਤੇ ਮੰਗਲ ਦੀ ਆਪਸੀ ਦੂਰੀ ਦੇ ਮੁਕਾਬਲੇ ਮੰਗਲ ਅਤੇ ਬ੍ਰਹਿਸਪਤ ਵਿਚਕਾਰ ਦੂਰੀ ਬਹੁਤ ਜ਼ਿਆਦਾ ਹੈ ਜੋ ਕਿਸੇ ਹੋਰ ਗ੍ਰਹਿ ਦੀ ਮੰਗਲ ਤੇ ਬ੍ਰਹਿਸਪਤ ਦੇ ਵਿਚਕਾਰ ਸੰਭਾਵਤ ਰਹੀ ਮੌਜੂਦਗੀ ਬਾਰੇ ਸੰਕੇਤ ਕਰਦੀ ਹੈ । ਪਰ ਵਰਤਮਾਨ ਖੋਜ ਇਸ ਵਿਚਾਰ ਦੀ ਪੁਸ਼ਟੀ ਨਹੀਂ ਕਰਦੀ । ਪ੍ਰਿਥਵੀ ਉੱਪਰ ਇਸ ਉਲਕਾ-ਪੱਟੀ ਵਿੱਚੋਂ ਡਿੱਗੇ ਮਾਦੇ ਦੇ ਅਧਿਐਨ ਤੋਂ ਉਲਕਾ ਪੱਟੀ ਦੇ ਇਹ ਚਟਾਨੀ ਟੁਕੜੇ ਸੂਰਜ ਦੇ ਹੀ ਸਮਕਾਲੀ ਜਾਪਦੇ ਹਨ । ਇਸ ਤੋਂ ਇਹ ਵੀ ਸੰਭਾਵਨਾ ਬਣਦੀ ਹੈ ਕਿ ਸੂਰਜ ਮੰਡਲ ਦੇ ਗ੍ਰਹਿ ਹੋਂਦ ਵਿੱਚ ਆਉਣ ਦੇ ਨਾਲ ਹੀ ਇਹ ਅਕਾਸ਼ੀ ਪਿੰਡ ਵੀ ਹੋਂਦ ਵਿੱਚ ਆਏ । ਸਭ ਤੋਂ ਵੱਡਾ ਐਸਟਰਾਇਡ "ਸੀਅਰਜ" ਪ੍ਰਿਥਵੀ ਤੋਂ ਦਸ ਹਜ਼ਾਰ ਗੁਣਾ ਘੱਟ ਪੁੰਜ ਵਾਲਾ ਹੈ । ਇਤਨੇ ਤੇ ਇਸ ਤੋਂ ਵੀ ਘੱਟ ਅਕਾਰ ਵਾਲੇ ਅਸਟਰਾਇਡਾਂ ਦੀ ਗਰੂਤਾ ਖਿੱਚ ਇੰਨੀ ਸ਼ਕਤੀਸ਼ਾਲੀ ਨਹੀਂ ਸੀ ਕਿ ਇਹ ਇਕ ਪੁੰਜ ਦੇ ਰੂਪ 'ਚ ਇਕੱਠੇ ਹੋ ਸਕਦੇ । ਕੁੱਝ ਹੋਰ ਤਾਰਾ ਵਿਗਿਆਨੀਆਂ ਦਾ ਵਿਚਾਰ ਹੈ ਕਿ ਐਸਟਰਾਇਡ ਪੱਟੀ ਦੇ ਅਕਾਸ਼ੀ ਪਿੰਡ ਕਿਸੇ ਵਿਸ਼ਾਲ ਪੂਛਲ ਤਾਰੇ ਦੀ ਪੂਛ ਦਾ ਪਿੱਛੇ ਰਹਿ ਗਿਆ ਮਾਦਾ ਹੋ ਸਕਦੇ ਹਨ । ਵਿਗਿਆਨੀ ਸੂਰਜ ਪਰਿਵਾਰ ਦੇ ਹੋਰ ਗ੍ਰਹਿਆਂ ਵਿਚਕਾਰ ਵੀ ਅਜਿਹੇ "ਉਡਦੇ ਪਹਾੜਾਂ" ਦੀ ਹੋਂਦ ਤੋਂ ਪੂਰੀ ਤਰ੍ਹਾਂ ਇਨਕਾਰ ਨਹੀਂ ਕਰਦੇ ।

ਖ਼ੈਰ ਐਸਟਰਾਇਡ ਪੱਟੀ ਦੇ "ਉਡਦੇ ਪਹਾੜ" ਸਾਡੇ ਸੂਰਜ ਪਰਿਵਾਰ ਦੇ ਅਤੀ ਨਿੱਕੇ ਪਰ ਮਹੱਤਵਪੂਰਨ ਮੈਂਬਰ ਹਨ ਜੋ ਤਾਰਾ ਵਿਗਿਆਨੀਆ ਨੂੰ ਰੋਮਾਂਚਕਾਰੀ ਖੋਜ ਲਈ ਪ੍ਰੇਰਤ ਕਰਦੇ ਰਹਿੰਦੇ ਹਨ ।

---

(ਪੰਨਾ 5 ਦੀ ਬਾਕੀ)

ਨਾਲ ਅਪਣਾ ਦੁਖ ਦੂਰ ਕਿਉਂ ਨਹੀਂ ਕਰ ਲੈਂਦੇ ?

ਇਹ ਮੇਹਨਤ ਤੇ ਕੰਮ ਨੂੰ ਭੁਲਾ ਕੇ ਜੰਤਰ ਮੰਤਰ ਦੁਆਰਾ ਆਪਣਾ ਭਵਿੱਖ ਬਣਾਉਣਾ ਚਾਹੁੰਦੇ ਹਨ । ਅਤੇ ਆਪਣੀ ਮਾਨਸਿਕਤਾ ਤੋਂ ਵੀ ਠੱਗੇ ਜਾਂਦੇ ਹਨ । ਅੱਜ ਜੋਤਸ਼ੀ ਰੋਜ਼ੀ ਰੋਟੀ ਕਮਾਉਣ ਦਾ ਕਿੱਤਾ ਬਣ ਚੁੱਕਾ ਹੈ । ਤੇ ਜੋਤਸ਼ੀ ਮਨੋਵਿਗਿਆਨਿਕ ਤਰੀਕੇ ਨਾਲ ਲੋਕਾਂ ਦੀ ਭਾਵਨਾ ਨੂੰ ਤਾੜ ਕੇ ਉਹਨਾਂ ਦੀ ਪਰੇਸ਼ਾਨੀ ਪਰਖ ਲੈਂਦੇ ਹਨ ਤੇ ਉਹਨਾਂ ਨੂੰ ਖੁਸ਼ ਕਰਨ ਲਈ ਕੋਈ ਨਾ ਕੋਈ ਨੁਸਖਾ ਦੱਸ ਕੇ ਆਪਣੀ ਗ੍ਰਹਿਸਥੀ ਚਲਾਉਣ ਦੇ ਲਈ ਧਨ ਕਮਾਉਂਦੇ ਹਨ । ਅਤੇ ਦੂਸਰਿਆਂ ਦੀ ਗ੍ਰਹਿਸਥੀ ਨੂੰ ਲੀਹ ਤੋਂ ਲਾਹ ਦਿੰਦੇ ਹਨ ।

(ਅਨੁ: ਚਰਨਜੀਤ ਗਰਚਾ)
ਗ੍ਰਹਿ ਸ਼ੋਭਾ ਚੋਂ ਧੰਨਵਾਦ ਸਹਿਤ

# ਧਰਮ, ਮਨੁੱਖਤਾ ਤੇ ਵਿਗਿਆਨ

—ਡਾ: ਸੁਰੇਸ਼ ਰਤਨ

ਅੱਜ ਕੱਲ੍ਹ ਚਾਰੇ ਪਾਸੇ ਮਨੁੱਖਤਾ ਦਾ ਕਤਲ ਹੁੰਦਾ ਵੇਖ ਕੇ ਕਿਸੇ ਵੀ ਸਿਆਣੇ ਤੇ ਸੰਵੇਦਨਸ਼ੀਲ, ਪਰ ਬੇਬਸ ਮਨੁੱਖ ਦਾ ਨਿਰਾਸ਼ਾਵਾਦੀ ਹੋ ਜਾਣਾ ਸੁਭਾਵਿਕ ਹੀ ਹੈ। ਐਸੀ ਹਾਲਤ ਵਿਚ, ਇਕ ਵਿਗਿਆਨੀ ਹੋਣ ਦੇ ਨਾਤੇ ਮੈਨੂੰ ਕਈ ਵਾਰ ਇਹ ਸੁਆਲ ਪੁੱਛਿਆ ਗਿਆ ਹੈ : ਇਸ ਵਿਗਿਆਨਕ ਸਦੀ ਵਿਚ ਇਤਨੀ ਅਮਾਨਵਤਾ ਕਿਉਂ ਵਧੀ ਹੈ ? ਵਿਗਿਆਨ ਤੇ ਮਨੁੱਖਤਾ ਦਾ ਆਪਸ ਵਿਚ ਕੀ ਸਬੰਧ ਹੈ ?

ਇਕ ਵਾਰ ਹੈਰਾਨੀ ਤਾਂ ਜ਼ਰੂਰ ਹੁੰਦੀ ਹੈ ਕਿ ਵਿਗਿਆਨ ਬਾਰੇ ਇਹ ਪ੍ਰਸ਼ਨ ਉਠਿਆ ਹੀ ਕਿਉਂ ਹੈ, ਕਿਉਂਕਿ ਜੇ ਅਜੋਕੀ ਹਿੰਸਾ ਦੇ ਪ੍ਰਤੱਖ ਕਾਰਨ ਵੇਖੀਏ ਤਾਂ ਮਨੁੱਖਤਾ ਦੇ ਕਤਲ ਵਿਚ ਧਰਮ ਦਾ ਯੋਗਦਾਨ ਮੁੱਖ ਹੈ ਨਾ ਕਿ ਵਿਗਿਆਨ ਦਾ। ਸ਼ਾਇਦ ਇਸ ਸੁਆਲ ਦੇ ਪਿੱਛੇ ਇਹ ਵਿਚਾਰ ਹੈ ਕਿ ਵਰਤੇ ਜਾ ਰਹੇ ਨਵੇਂ ਤੋਂ ਨਵੇਂ ਹਥਿਆਰ ਤੇ ਹੋਰ ਸਭ ਤਰੀਕੇ ਆਖਿਰ ਤਾਂ ਵਿਗਿਆਨਕ ਖੋਜ ਦਾ ਹੀ ਨਤੀਜਾ ਹਨ। ਇਸ ਦੇ ਜਵਾਬ ਵਿਚ ਸਿਰਫ ਇਹ ਕਹਿਣਾ ਕਿ ਭਾਵੇਂ ਵਿਗਿਆਨਕ ਤਕਨੀਕ ਹਥਿਆਰ ਤਾਂ ਬਣਾਉਂਦੀ ਹੈ ਲੇਕਿਨ ਉਸ ਦੀ ਗਲਤ ਵਰਤੋਂ ਕਰਨ ਵਾਲੇ ਅਸਲੀ ਦੋਸ਼ੀ ਹਨ, ਇਹ ਸ਼ਾਇਦ ਕਾਫੀ ਨਹੀਂ। ਕਿਉਂਕਿ ਬਿਲਕੁਲ ਇਹੀ ਦਲੀਲ ਤਾਂ ਧਰਮ ਬਾਰੇ ਵੀ ਵਰਤਦੇ ਹਨ ਕਿ ਧਰਮ ਤਾਂ ਅਸਲ ਵਿਚ ਮਨੁੱਖਤਾ ਦਾ ਹਾਮੀ ਹੈ ਪਰ ਉਸ ਨੂੰ ਵਰਤਣ ਵਾਲੇ ਉਸ ਦਾ ਦੁਰਉਪਯੋਗ ਕਰਦੇ ਹਨ। ਇਹ ਗੱਲ ਕਿੱਥੋਂ ਤੱਕ ਸੱਚ ਹੈ ? ਇਸ ਲੇਖ ਵਿਚ ਮੈਂ ਇਹੀ ਬਹਿਸ ਕਰਨੀ ਚਾਹੁੰਦਾ ਹਾਂ ਕਿ ਧਰਮ ਤੇ ਵਿਗਿਆਨ ਵਿਚੋਂ ਮਨੁੱਖਤਾ ਨਾਲ ਅਸਲ ਸਬੰਧ ਕਿਸ ਦਾ ਹੈ, ਕੌਣ ਕਿਤਨਾ ਉਪਯੋਗੀ ਹੈ ਤੇ ਕੌਣ ਕਾਤਲਾਂ ਦਾ ਸਾਥੀ।

### ਧਰਮ ਦਾ ਮੰਤਵ

ਹਜ਼ਾਰਾਂ ਹਾਲ ਪਹਿਲਾਂ ਮਨੁੱਖੀ ਸਮਾਜ ਦੇ ਬਣਨ ਦੇ ਨਾਲ ਧਰਮ ਦੀ ਸ਼ੁਰੂਆਤ ਦੇ ਕਾਰਨਾਂ ਬਾਰੇ ਸਾਰੀ ਦੁਨੀਆਂ ਵਿਚ ਕਈ ਮੱਤ ਹਨ ਤੇ ਬਹਿਸ ਅਜੇ ਜਾਰੀ ਹੈ। ਕਾਰਨ ਭਲਾ ਕੋਈ ਵੀ ਰਹੇ ਹੋਣ, ਧਰਮ ਦਾ ਮੁੱਖ ਮੰਤਵ ਸਮਾਜ ਦੀ ਆਰਥਿਕ, ਰਾਜਨੀਤਕ, ਦੁਨਿਆਵੀ ਤੇ ਪਰਿਵਾਰਕ ਬਨਾਵਟ ਨੂੰ ਕਾਇਮ ਰੱਖਣਾ ਰਿਹਾ ਹੈ। ਇਸ ਕੰਮ ਲਈ ਹਰੇਕ ਧਰਮ ਨੇ ਮਨੁੱਖ ਨੂੰ ਸ਼ਾਂਤਮਈ ਤੇ ਸੰਤੋਸ਼ਮਈ ਬਣਨ ਦਾ ਉਪਦੇਸ਼ ਦਿੱਤਾ ਹੈ। ਵਿਚਾਰਨ ਦੀ ਗੱਲ ਤਾਂ ਇਹ ਹੈ ਕਿ ਇਹ ਉਪਦੇਸ਼ ਵਾਕਿਆਈ ਸਿਰਫ ਚੰਗੇ ਮਨੁੱਖ ਬਣਨ ਲਈ ਹੀ ਹਨ ਕਿ ਇਨ੍ਹਾਂ ਦੇ ਪਿੱਛੇ ਕੋਈ ਹੋਰ ਮੰਤਵ ਵੀ ਹੈ।

ਲਗਭਗ ਹਰ ਸਮਾਜ ਵਿਚ ਤੇ ਹਰ ਇਤਿਹਾਸ ਵਿਚ ਪੈਸੇ ਦੇ ਪੱਖੋਂ, ਰਾਜਨੀਤਕ ਤਾਕਤ ਦੇ ਪੱਖੋਂ, ਦੁਨਿਆਵੀ ਅਹੁਦੇ ਤੇ ਇੱਜ਼ਤ ਮਾਣ ਦੇ ਪੱਖੋਂ ਤੇ ਪਰਿਵਾਰਕ ਔਰਤ-ਮਰਦ ਦੇ ਹੱਕਾਂ ਦੇ ਪੱਖੋਂ ਹਮੇਸ਼ਾ ਭੇਦ ਭਾਵ ਰਿਹਾ ਹੈ। ਭਾਵੇਂ ਮਾਰਕਸਵਾਦੀ ਤੇ ਸਮਾਜਵਾਦੀ ਸਮਾਜ ਉਦੇਸ਼ ਹਰ ਮਨੁੱਖ ਦੀ ਹਰ ਪੱਖੋਂ ਪੂਰਨ ਬਰਾਬਰੀ ਹੈ, ਅਜੇ ਤੱਕ ਕਿਸੇ ਵੀ ਦੇਸ਼ ਵਿਚ ਇਹ ਮੰਤਵ ਪੂਰਾ ਨਹੀਂ ਹੋ ਸਕਿਆ। ਹਜ਼ਾਰਾਂ ਸਾਲਾਂ ਤੋਂ ਚਲੇ ਆ ਰਹੇ ਇਸ ਸਮਾਜੀ ਭੇਦ ਭਾਵ ਨੂੰ ਕਾਇਮ ਰੱਖਣ ਲਈ ਧਰਮ ਨਾ ਸਿਰਫ ਵਰਤਿਆ ਹੀ ਗਿਆ ਹੈ ਸਗੋਂ ਇਸ ਦਾ ਉਦੇਸ਼ ਵੀ ਇਹੀ ਰਿਹਾ ਹੈ।

ਸਮਾਜ ਦੀ ਹਰ ਅਵਸਥਾ ਨੂੰ ਕਿਸੇ ਰੱਬੀ ਤਾਕਤ ਦੀ ਮਰਜ਼ੀ ਤੇ ਨਤੀਜਾ ਕਹਿ ਕੇ, ਸ਼ਾਂਤੀ ਰੱਖਣ ਦੇ ਨਾਮ ਹੇਠਾਂ "ਜੋ ਜਿਵੇਂ ਹੈ ਤਿਵੇਂ ਹੀ ਰਹਿਣ ਦੇਣ" ਧਰਮ ਦਾ ਕੰਮ ਰਿਹਾ ਹੈ। ਗਰੀਬ, ਮਜ਼ਲੂਮ ਤੇ ਜ਼ੁਲਮਾਂ ਹੇਠ ਦੱਬੇ ਜਾ ਰਹੇ ਮਨੁੱਖ ਨੂੰ ਇਹ ਕਹਿ ਕੇ ਕਿ ਇਹ ਉਸ ਦੇ ਆਪਣੇ ਪਿਛਲੇ ਕਰਮਾਂ ਦਾ ਨਤੀਜਾ ਹੈ, ਧਰਮ ਅਸਲੀਅਤ ਨੂੰ ਲੁਕਾਉਂਦਾ ਹੈ, ਝੂਠੀ ਤਸੱਲੀ ਦਿੰਦਾ ਹੈ ਤੇ ਹਰ ਕਿਸਮ ਦੀ ਵਿਰੋਧਤਾ ਉੱਠਣ ਤੋਂ ਦਬਾਉਂਦਾ ਹੈ। ਭਾਵੇਂ ਇਤਿਹਾਸ ਵਿਚ ਕਦੇ ਕਦੇ ਇੰਜ ਤਾਂ ਲੱਗਦਾ ਹੈ ਕਿ ਕੁਝ ਧਰਮ ਉਸ ਸਮੇਂ ਦੇ ਹਾਕਮਾਂ ਦੇ ਜ਼ੁਲਮ ਵਿਰੁੱਧ ਅਵਾਜ਼ ਉਠਾਉਣ ਲਈ ਹੀ ਸ਼ੁਰੂ ਹੋਏ ਸਨ, ਲੇਕਿਨ ਬਾਅਦ ਵਿਚ ਜਾਂ ਤਾਂ ਉਹ ਆਪ ਹੀ ਇਕ ਰਾਜਨੀਕ ਤਾਕਤ ਬਣ ਬੈਠੇ ਤੇ ਜਾਂ ਕਿਸੇ ਨਵੀਂ ਹਾਕਮੀ ਸ਼ਕਤੀ ਦੇ ਪਿੱਠੂ। ਇਨ੍ਹਾਂ ਦੋਹਾਂ ਹਾਲਤਾਂ ਵਿਚ ਧਰਮ ਨੂੰ ਆਪਣੇ ਨਾਲ ਰੱਖ ਕੇ ਹਾਕਮਾਂ ਵਲੋਂ ਹਰ ਤਰ੍ਹਾਂ ਦੀ ਹਿੰਸਾ ਦੀ ਵਰਤੋਂ ਕੀਤੀ ਗਈ ਹੈ, ਇਥੋਂ ਤੱਕ ਕਿ ਧਰਮ ਦੇ ਆਪਣੇ ਪਸਾਰੇ ਤੇ ਪ੍ਰਚਾਰ ਲਈ ਵੀ ਮਨੁੱਖਤਾ ਦੇ ਵਿਰੁੱਧ ਹਿੰਸਾ ਹੋਈ ਹੈ।

ਧਰਮ ਕਹਿਣ ਨੂੰ ਤਾਂ ਮਨੁੱਖਤਾ ਤੇ ਸਰਬ ਸਾਂਝ ਦੀ ਪ੍ਰੇਰਨਾ ਕਰਦਾ ਹੈ, ਫੇਰ ਇਹ ਹਿੰਸਾ ਦਾ ਤੇ ਹਾਕਮਾਂ ਦਾ



ਸਾਥ ਕਿਉਂ ਕਰਦਾ ਹੈ। ਇਸ ਦਾ ਇਕ ਕਾਰਨ ਇਹ ਹੈ ਕਿ ਭੇਦ ਭਾਵ ਵਾਲੇ ਹਰ ਸਮਾਜ ਵਿਚ ਅਸਲ ਤਾਕਤ ਗਿਣਤੀ ਦੇ ਹੀ ਕੁਝ ਮਨੁੱਖਾਂ ਦੇ ਹੱਥ ਵਿਚ ਹੁੰਦੀ ਹੈ ਤੇ ਬਾਕੀ ਸਾਰੇ ਆਪੋ ਆਪਣੀ ਸਮਾਜਿਕ ਪੌੜੀ ਦੇ ਡੰਡੇ ਤੇ ਖੜ੍ਹੇ, ਪਿਸੇ ਜਾ ਰਹੇ ਜਾਂ ਆਪਣੇ ਤੋਂ ਹੇਠਾਂ ਵਾਲੇ ਪੀਸ ਰਹੇ ਹੁੰਦੇ ਹਨ। ਸਮਾਜ ਦੀ ਇਕ ਅਣਮਨੁੱਖੀ ਬਣਤਰ ਨੂੰ ਸਹੀ ਤੇ ਅਟੁੱਟ ਸਾਬਤ ਕਰਨ ਲਈ ਕਈ ਹੋਰ ਤਰੀਕਿਆਂ ਦੇ ਨਾਲ ਨਾਲ ਧਰਮ ਦੀ ਵਰਤੋਂ ਸਭ ਤੋਂ ਸੌਖੀ ਅਸਰਦਾਇਕ ਹੈ। ਇਸ ਦਾ ਕਾਰਨ ਹੈ ਧਰਮ ਦਾ ਇਕ ਰੱਬੀ ਸ਼ਕਤੀ ਦਾ ਸਹਾਰਾ ਲੈਣਾ ਜਿਸ ਨੂੰ ਨਾ ਤਾਂ ਕੋਈ ਪ੍ਰਸ਼ਨ ਕੀਤਾਂ ਜਾ ਸਕਦਾ ਹੈ ਤੇ ਨਾ ਉਸ ਉਪਰ ਕੋਈ ਸ਼ੱਕ। ਧਰਮ ਨੂੰ ਆਪਣੀ ਹੋਂਦ ਕਾਇਮ ਰੱਖਣ ਲਈ ਹਾਕਮਾਂ ਦੀ ਤਾਕਤ ਤੇ ਸ਼ਾਂਤੀ ਕਾਇਮ ਰੱਖਣੀ ਬਹੁਤ ਜ਼ਰੂਰੀ ਹੋ ਜਾਂਦੀ ਹੈ। ਇਸ ਕੰਮ ਲਈ ਧਰਮ ਦਬੇ ਹੋਏ ਮਨੁੱਖਾਂ ਦੇ ਦਿਲਾਂ ਵਿਚ ਪਾਪ-ਪੁੰਨ, ਸਵਰਗ-ਨਰਕ ਦੇ ਡਰ ਦੇ ਬਹਾਨੇ ਪੈਦਾ ਕਰਦਾ ਹੈ, ਤੇ ਸਮਾਜੀ ਅਵਸਥਾ ਬਦਲਣ ਦੇ ਲਾਰੇ ਹੇਠਾਂ ਭਗਤੀ, ਤਪੱਸਿਆ, ਪਾਠ ਪੂਜਾ ਆਦਿ ਦੀ ਘੁੰਮਣਘੇਰੀ ਰਚਦਾ ਹੈ। ਵਰਤਮਾਨ ਦੀ ਜ਼ਿੰਦਗੀ ਨੂੰ ਭੂਤਕਾਲ ਦੇ ਕਰਮਾਂ ਦਾ ਨਤੀਜਾ ਤੇ ਭਵਿੱਖ ਬਾਰੇ ਰੱਬੀ ਤਾਕਤ ਦੇ ਸਹਾਰੇ ਝੂਠੀ ਆਸ਼ਾ ਦੇਣਾ ਨਾ ਸਿਰਫ ਹਾਕਮਾਂ ਲਈ ਹੀ ਫਾਇਦੇਮੰਦ ਹੁੰਦਾ ਹੈ ਸਗੋਂ ਧਰਮ ਨੂੰ ਰਾਜਨੀਤਕ ਤਾਕਤ ਇਕ ਦੂਜੇ ਦੇ ਪਿੱਠੂ ਹੋ ਕੇ ਹੀ ਫਲ ਫੁਲ ਸਕਦੇ ਹਨ, ਮਨੁੱਖਤਾ ਦੀ ਤੇ ਹੱਕਾਂ ਦੀ ਗੱਲ ਕਰਕੇ ਨਹੀਂ।

ਧਰਮ ਦੇ ਹੱਥ ਵਿਚ ਐਨੀ ਤਾਕਤ ਆਉਣ ਦਾ ਇਕ ਕਾਰਨ ਉਸ ਦਾ ਗਿਆਨ ਉਪਰ ਤੇ ਗਿਆਨ ਦੇ ਸਾਧਨਾਂ ਉਪਰ ਕਾਬੂ ਰਹਿਣ ਕਰਕੇ ਹੈ। ਲਗਭਗ ਹਰ ਸਮਾਜ ਵਿਚ ਗਿਆਨ ਪ੍ਰਾਪਤ ਕਰਨਾ, ਵੰਡਣਾ, ਰਚਨਾ ਤੇ ਸਾਂਭਣਾ ਧਰਮ ਦੇ ਚੋਲੇ ਹੇਠਾਂ ਹੀ ਰਿਹਾ ਹੈ। ਭਾਰਤ ਵਿਚ ਬ੍ਰਾਹਮਣਵਾਦ ਇਸ ਦੀ ਸਭ ਤੋਂ ਵੱਡੀ ਉਦਾਹਰਣ ਰਹੀ ਹੈ। ਗਿਆਨ ਉਪਰ ਧਰਮ ਦਾ ਕਾਬੂ ਨਾ ਸਿਰਫ ਬਾਕੀ ਜਨਤਾ ਨੂੰ ਅਸਲੀਅਤ ਤੋਂ ਦੂਰ ਹੀ ਰੱਖਣਾ ਰਿਹਾ ਹੈ ਬਲਕਿ ਉਨ੍ਹਾਂ ਨੂੰ ਝੂਠੀ ਤਸੱਲੀ, ਝੂਠੀ ਆਸ ਤੇ ਧਮਕੀ ਦੇ ਸਹਾਰੇ ਆਪਣੇ ਫਾਇਦੇ ਲਈ ਵਰਤਦਾ ਰਿਹਾ ਹੈ। ਧਰਮ ਦੀ ਇਹ ਜਕੜ ਵੱਖ-ਵੱਖ ਦੇਸ਼ਾਂ ਤੇ ਕੌਮਾਂ ਦੇ ਇਕ ਦੂਜੇ ਨਾਲ ਦੋਸਤਾਨਾਂ ਜਾਂ ਜ਼ਬਰਦਸਤੀ ਦੇ ਮਿਲਾਪ ਨਾਲ ਹੌਲੀ ਹੌਲੀ ਢਿੱਲੀ ਹੋਣੀ ਸ਼ੁਰੂ ਹੋਈ ਤੇ ਹਰ ਕਿਸਮ ਦਾ ਗਿਆਨ ਆਮ ਆਦਮੀ ਤਕ ਪੁੱਜਣਾ ਸ਼ੁਰੂ ਹੋਇਆ। ਉਸ ਸਮਝ ਦੇ ਸਹਾਰੇ ਕਿਸੇ ਹੱਦ ਤਕ ਮਨੁੱਖਾਂ ਨੂੰ ਆਪਣੀ ਅਸਲੀਅਤ ਤੇ ਆਪਣੇ ਦੁੱਖਾਂ ਦੇ ਕਾਰਨ ਸਮਝਣ ਦੀ ਯੋਗਤਾ ਆਈ ਤੇ ਵਿਗਿਆਨ ਦੀ ਸ਼ੁਰੂਆਤ ਹੋਈ।

### ਵਿਗਿਆਨ ਦਾ ਮੰਤਵ

ਮਨੁੱਖੀ, ਸਮਾਜੀ ਤੇ ਸੰਸਾਰ ਦੀ ਅੰਦਰੂਨੀ ਤੇ ਬਾਹਰੀ ਹਾਲਤਾਂ ਨੂੰ ਗਿਆਨ ਦੇ ਸਹਾਰੇ ਸਮਝਣ ਤੇ ਬਦਲਣ ਦਾ ਤਰੀਕਾ ਵਿਗਿਆਨ ਕਹਾਉਂਦਾ ਹੈ। ਇਸ ਕੰਮ ਲਈ ਵਿਗਿਆਨ ਕਿਸੇ ਭੀ ਕਿਸਮ ਦੀ ਬਾਹਰੀ ਰੱਬੀ ਸ਼ਕਤੀ ਵਿਚ ਵਿਸ਼ਵਾਸ ਨਹੀਂ ਰਖਦਾ। ਵਿਗਿਆਨ ਮਨੁੱਖ ਦੇ ਆਪਣੇ ਰਚੇ ਹੋਏ ਸਮਾਜ ਦੀ ਹਰ ਵਿਵਸਥਾ ਦਾ ਵਿਸ਼ਲੇਸ਼ਣ ਕਰਦਾ ਹੈ ਅਤੇ ਨਵੇਂ ਵਿਆਨ, ਨਵੇਂ ਤਰੀਕੇ, ਨਵੇਂ ਅਸੂਲਾਂ ਦੀ ਸਥਾਪਨਾ ਕਰਦਾ ਹੈ। ਇਸ ਪੱਖੋਂ ਵਿਗਿਆਨ ਸਿਰਫ ਯੂਨੀਵਰਸਿਟੀਆਂ ਤੇ ਪ੍ਰਯੋਗਸਾਲਾਂ ਵਿਚ ਹੋ ਰਹੀ ਖੋਜ ਦਾ ਹੀ ਨਾਮ ਨਹੀਂ ਸਗੋਂ ਇਕ ਵਿਚਾਰਧਾਰਾ ਤੇ ਦੁਨੀਆਂ ਨੂੰ ਸਮਝਣ ਦਾ ਤਰੀਕਾ ਹੈ ਜਿਸ ਨੂੰ ਹਰ ਮਨੁੱਖ ਵਰਤ ਸਕਦਾ ਹੈ। ਮਨੁੱਖਾਂ ਦੀਆਂ ਤਿੰਨ ਪ੍ਰਮੁਖ ਨਿਸ਼ਾਨੀਆਂ ਬਰਾਬਰੀ, ਆਜ਼ਾਦੀ ਤੇ ਨਿਆਂ ਵਿਗਿਆਨ ਦੀ ਹੋਂਦ ਦੀ ਬੁਨਿਆਦ ਹੈ।

ਵਿਗਿਆਨ ਸੋਚਣੀ ਅਨੁਸਾਰ ਸਮਾਜੀ ਭੇਦ-ਭਾਵ ਕਿਸੇ ਪਿਛਲੇ ਕਰਮਾਂ ਦੇ ਜਾਂ ਰੱਬੀ ਸ਼ਕਤੀ ਦੇ ਨਤੀਜੇ ਨਹੀਂ ਸਗੋਂ ਕੁਝ ਤਾਕਤਵਾਰ ਅਮੀਰਾਂ ਤੇ ਜ਼ਬਰਦਸਤੀ ਥੋਪੇ ਹੋਏ ਅਤਿਆਚਾਰ ਹਨ। ਇਨ੍ਹਾਂ ਹਾਲਤਾਂ ਨੂੰ ਬਦਲਣ ਲਈ ਵਿਗਿਆਨ ਧਰਮ ਵਾਂਗ ਝੂਠੀ ਆਸ ਬਨਾਉਣ ਦੀ ਬਜਾਇ ਵਰਤਮਾਨ ਵਿਚ ਹੀ ਕੁਝ ਕਰ ਸਕਣ ਦੀ ਸੇਧ ਦਿੰਦਾ ਹੈ। ਅਗਿਆਨਤਾ, ਅੰਧ-ਵਿਸ਼ਵਾਸ ਤੇ ਰੱਬੀ ਸ਼ਕਤੀ ਵਰਗੇ ਸਬੂਤ-ਵਿਹੂਣੇ ਧਾਰਮਿਕ ਵਿਚਾਰਾਂ ਨੂੰ ਗਿਆਨ ਨਾਲ ਦੂਰ ਕਰਨਾ ਵਿਗਿਆਨ ਦਾ ਮੁੱਖ ਮੰਤਵ ਹੈ।

ਵਿਗਿਆਨ ਨੇ ਮਨੁੱਖ ਨੂੰ ਉਸ ਦੀਆਂ ਸਰੀਰਕ, ਮਾਨਸਿਕ, ਭੂਗੋਲਿਕ ਤੇ ਹੋਰ ਸੀਮਾਵਾਂ ਤੋਂ ਮੁਕਤ ਕੀਤਾ ਹੈ। ਦੁਨੀਆਂ ਦੇ ਹਰ ਖੇਤਰ ਵਿਚ ਸੈਂਕੜੇ ਹਜ਼ਾਰਾਂ ਉਦਾਹਰਣਾਂ ਇਸ ਗੱਲ ਦੀ ਪ੍ਰੋੜਤਾ ਕਰਦੀਆਂ ਹਨ। ਸੰਸਾਰ ਦੀ ਹਰ ਨੁੱਕਰ ਵਿਚ ਮਨੁੱਖ ਨੂੰ ਇਕ ਦੂਜੇ ਨਾਲ ਮਿਲਾਣ ਤੋਂ ਲੈ ਕੇ ਜੀਵ ਜੰਤੂਆਂ, ਬਿਮਾਰੀਆਂ ਤੇ ਬ੍ਰਹਿਮੰਡ ਉਪਰ ਜਿੱਤ ਦੇ ਯੋਗ ਬਨਾਉਣਾ ਵਿਗਿਆਨ ਦੀ ਹੀ ਦੇਣ ਹੈ। ਇਕ ਪਾਸੇ ਧਰਮ. ਰੱਬ, ਕਰਮ ਤੇ ਕਿਸਮਤ ਦੇ ਨਾਮ ਹੇਠਾਂ ਮਨੁੱਖ ਨੂੰ ਆਪਣੀ ਹਰ ਹਾਲਤ ਨੂੰ ਸਵੀਕਾਰ ਕਰਕੇ ਸਮਾਜੀ ਭੇਦ-ਭਾਵ ਨੂੰ ਕੁਦਰਤੀ ਮਰਜ਼ੀ ਦਾ ਲਿਬਾਦਾ ਪੁਆਂਦਾ ਹੈ, ਤੇ ਉਸ ਦੇ ਮੁਕਾਬਲੇ ਵਿਚ ਵਿਗਿਆਨ ਐਸੀ ਕਿਸੇ ਸ਼ਕਤੀ ਦੇ ਡਰ ਤੇ ਧਮਕੀ ਤੋਂ ਬਗੈਰ ਮਨੁੱਖ ਨੂੰ ਆਪਣੇ ਆਲੇ ਦੁਆਲੇ ਨੂੰ ਜਾਨਣ, ਸਮਝਣ ਤੇ ਬਦਲਣ ਦੀ ਸੋਝੀ ਤੇ ਤਾਕਤ ਦਿੰਦਾ ਹੈ।

## ਦੁਰਉਪਯੋਗ

ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਧਰਮ ਵਾਂਗ ਵਿਗਿਆਨ ਵੀ ਅਜੇ ਤਕ ਹੁਕਮਾਂ ਤੇ ਪੂੰਜੀਪਤੀਆਂ ਦੇ ਹੱਥ ਵਿਚ ਪੁਤਲਾ ਹੀ ਰਿਹਾ ਹੈ। ਵਿਗਿਆਨ ਦੀਆਂ ਕੁਝ ਤਕਨੀਕੀ ਖੋਜਾਂ ਕਰਕੇ ਅਨੇਕਾਂ ਕਿਸਮਾਂ ਦੇ ਹਥਿਆਰ, ਜੰਤਰ, ਪ੍ਰਮਾਣੂ ਬੰਬ ਤੇ ਕਈ ਹੋਰ ਤਰੀਕੇ ਬਣਾਏ ਗਏ ਹਨ ਜਿਨ੍ਹਾਂ ਨੂੰ ਰਾਜਨੀਤਕ, ਆਤੰਕ-ਵਾਦੀਆਂ ਤੇ ਕ੍ਰਾਂਤੀਕਾਰੀਆਂ ਨੇ ਆਪੋ ਆਪਣੇ ਮਕਸਦ ਲਈ ਤੇ ਹਿੰਸਾ ਲਈ ਵਰਤਿਆ ਹੈ। ਵੇਖਣ ਨੂੰ ਇੰਜ ਲਗਦਾ ਹੈ ਕਿ ਇਹ ਸਭ ਵਿਨਾਸ਼ਕਾਰੀ ਸ਼ਕਤੀ ਵਿਗਿਆਨ ਦਾ ਹੀ ਨਤੀਜਾ ਹੈ। ਲੇਕਿਨ ਜੇ ਹਿੰਸਾ ਦੇ ਇਤਿਹਾਸਕ ਕਾਰਨ ਲੱਭੇ ਜਾਣ ਤਾਂ ਸਾਫ ਪਤਾ ਲਗਦਾ ਹੈ ਕਿ ਵੱਡੇ ਪੱਧਰ ਤੇ ਮਨੁੱਖਤਾ ਦਾ ਕਤਲ ਧਰਮ ਦੀ ਬੁੱਕਲ ਵਿਚ ਸੁੱਤਾ ਮੋਹ ਕਰਕੇ ਤੇ ਰਾਜਨੀਤਕ ਸ਼ਕਤੀ ਪ੍ਰਾਪਤ ਕਰਨ ਲਈ ਹੋਇਆ ਹੈ, ਨਾ ਕਿ ਵਿਗਿਆਨ ਕਰਕੇ। ਵਿਗਿਆਨ ਨੇ ਆਪਣੀ ਸੱਚਾਈ ਸਾਬਤ ਕਰਨ ਲਈ ਜਾਂ ਆਪਣੇ ਪ੍ਰਚਾਰ ਲਈ ਅਜੇ ਤਕ ਇਕ ਵੀ ਮਨੁੱਖ ਦੀ ਬਲੀ ਨਹੀਂ ਦਿੱਤੀ ਜਦੋਂ ਕਿ ਹਰ ਧਰਮ ਨੇ ਇਹ ਸਭ ਕੁਝ ਕੀਤਾ ਹੈ।

ਇਤਿਹਾਸ ਦੇ ਹੋਰ ਸਾਰੇ ਸਮਿਆਂ ਵਾਂਗ ਜੇ ਅਜੋਕੇ ਹਾਲਾਤ ਦੀ ਪਰਖ ਕੀਤੀ ਜਾਵੇ ਤਾਂ ਇਸ ਦੀ ਜੜ੍ਹ ਕੁਝ ਪੂੰਜੀਪਤੀਆਂ ਵਲੋਂ ਆਰਥਿਕ ਤੇ ਰਾਜਨੀਤਿਕ ਸ਼ਕਤੀ ਆਪਣੇ ਕਾਬੂ ਵਿਚ ਰੱਖਣ ਜਾਂ ਕਰਨ ਦੀ ਜਦੋਜਹਿਦ ਹੈ। ਆਪਣੀ ਇਸ ਭੁੱਖ ਲਈ ਧਰਮ ਨੂੰ ਵਰਤਣਾ ਸਿਰਫ ਸੌਖਾ ਹੀ ਨਹੀਂ ਬਹੁਤ ਅਸਰਦਾਈ ਵੀ ਹੁੰਦਾ ਹੈ ਕਿਉਂਕਿ ਧਰਮ ਦੇ ਪਿੱਛੇ ਦੀ ਰੱਬੀ ਸ਼ਕਤੀ ਨੂੰ ਕਿੰਤੂ ਕਰਨ ਦਾ ਹੱਕ ਕਿਸੇ ਨੂੰ ਨਹੀਂ। ਇਸ ਦੇ ਮੁਕਾਬਲੇ ਵਿਗਿਆਨ ਦੀਆਂ ਤਕਨੀਕਾਂ ਰਾਹੀਂ ਬਣੇ ਸੰਦ ਤਾਂ ਭਾਵੇਂ ਵਰਤੇ ਜਾਣ, ਵਿਗਿਆਨ ਨੂੰ ਇਸ ਕੰਮ ਲਈ ਵਰਤਣਾ ਅਸੰਭਵ ਹੈ। ਇਸ ਦਾ ਮੁੱਖ ਕਾਰਨ ਇਹ ਹੈ ਕਿ ਵਿਗਿਆਨ ਕਦੇ ਕਿਸੇ ਮਨੁੱਖ ਨੂੰ ਕਿਸੇ ਵਿਚਾਰ ਨੂੰ, ਕਿਸੇ ਬਾਹਰੀ ਰੱਬੀ ਜਾਂ ਬ੍ਰਹਿਮੰਡੀ ਸ਼ਕਤੀ ਨੂੰ ਹਮੇਸ਼ਾਂ ਲਈ ਸੰਪੂਰਨ ਸੱਚ ਜਾਂ ਤਾਕਤ ਨਹੀਂ ਮੰਨਦਾ।

## ਨਿਤਾਰਾ

ਹਾਂ, ਕਦੇ ਕਦੇ ਕੁਝ ਵਿਗਿਆਨੀਆਂ ਨੇ ਵਿਗਿਆਨ ਦੀਆਂ ਸਚਾਈਆਂ ਨੂੰ ਦਬਾ ਕੇ ਰੰਗ ਭੇਦ, ਨਸਲ ਭੇਦ ਤੇ ਲਿੰਗ ਭੇਦ ਦੀਆਂ ਬੁਰਾਈਆਂ ਚਾਲੂ ਰੱਖਣ ਵਿਚ ਹਾਕਮਾਂ ਦਾ ਸਾਥ ਦਿੱਤਾ ਹੈ। ਪਰ ਜਲਦੀ ਹੀ ਹੋਰਾਂ ਵਿਗਿਆਨੀਆਂ ਵਲੋਂ ਇਸ ਦੁਰਉਪਯੋਗ ਦਾ ਭਾਂਡਾ ਭੰਨ ਦਿੱਤਾ ਗਿਆ ਹੈ ਤਾਂਕਿ ਵਿਗਿਆਨ ਮਨੁੱਖਤਾ ਦੇ ਵਿਰੁੱਧ ਨਾ ਵਰਤਿਆ ਜਾ ਸਕੇ। ਧਰਮ ਦੇ ਮਾਸਲੇ ਵਿਚ ਐਸੀ ਵਿਰੋਧਤਾ ਦੀ ਸੰਭਾਵਨਾ ਵੀ ਨਾ ਦੇ ਬਰਾਬਰ ਹੈ। ਵਿਗਿਆਨ ਦੀ ਹਰ ਚੀਜ਼ ਤੇ ਹਰ ਵਿਚਾਰ ਨੂੰ ਪਰਖਿਆ ਜਾ ਸਕਦਾ ਹੈ, ਪ੍ਰਸ਼ਨ ਕੀਤਾ ਜਾ ਸਕਦਾ ਹੈ ਤੇ ਸੱਚ ਝੂਠ ਦਾ ਨਿਤਾਰਾ ਕੀਤਾ ਜਾ ਸਕਦਾ ਹੈ। ਧਰਮ ਜਿਸ ਦੀ ਬੁਨਿਆਦ ਹੀ ਅੰਧ-ਵਿਸ਼ਵਾਸ ਤੇ ਨਾ ਪਰਖੇ ਜਾ ਸਕਣ ਵਾਲੀ ਸ਼ਕਤੀ ਹੈ, ਉਸ ਦਾ ਮਨੁੱਖਤਾ ਵਿਰੁੱਧ ਦੁਰਉਪਯੋਗ ਕੋਈ ਹੈਰਾਨੀ ਦੀ ਗੱਲ ਨਹੀਂ। ਮਨੁੱਖ ਦਾ ਸਾਥੀ ਵਿਗਿਆਨ ਹੈ, ਧਰਮ ਨਹੀਂ।

---

(ਪੰਨਾ 7 ਦੀ ਬਾਕੀ)

ਲੋਕਾਂ ਦੇ ਮਨਾਂ ਵਿਚ ਕੁਝ ਅਪਸ਼ਗਨਾਂ ਵਿਚੋਂ ਵਿਸ਼ਵਾਸ ਜਿਵੇਂ ਬਿੱਲੀ ਦਾ ਰਸਤਾ ਕੱਟਣਾ, ਵਿਧਵਾ ਦਾ ਦਿਸਣਾ, ਸਰੀਰ ਉਤੇ ਕਿਰਲੀ ਡਿੱਗਣਾ ਆਦਿ, ਖਤਮ ਹੋ ਰਿਹਾ ਹੈ।

ਇਸਦੇ ਵਿਚ ਕੋਈ ਸ਼ੱਕ ਨਹੀਂ ਕਿ ਮਨੋਵਿਗਿਆਨ ਮਨੋਚਕਿਤਸਾ ਵਿਚ ਤਰੱਕੀ ਸਦਕਾ ਲੋਕ ਆਪਣੇ ਅਤਰਕਸ਼ੀਲ ਡਰਾਂ, ਵਿਸ਼ਵਾਸਾਂ ਅਤੇ ਵਹਿਮਾਂ ਭਰਮਾਂ ਤੋਂ ਛੁਟਕਾਰਾ ਪਾ ਸਕਦੇ ਹਨ ਅਤੇ ਇਸ ਤਰ੍ਹਾਂ ਇਕ ਵਧੇਰੇ ਖੁਸ਼ ਅਤੇ ਸ਼ਾਂਤ ਜ਼ਿੰਦਗੀ ਜਿਉਂ ਸਕਦੇ ਹਨ।

ਸਾਡੇ ਵਿਚੋਂ ਬਹੁਤ ਸਾਰੇ ਆਧੁਨਿਕ ਸਾਇੰਸ ਅਤੇ ਟੈਕਨਾਲੋਜੀ ਦਾ ਸਵਾਗਤ ਕਰਦੇ ਹੋਏ ਇਸ ਦੁਆਰਾ ਪੈਦਾ ਕੀਤੀਆਂ ਸਾਰੀਆਂ ਸੁੱਖ-ਸਹੂਲਤਾਂ ਨੂੰ ਮਾਣਦੇ ਹਨ। ਪਰ ਬਹੁਤ ਅਫਸੋਸਨਾਕ ਹੈ ਕਿ ਉਹੀ ਲੋਕ ਆਪਣੀ ਰੋਜ਼ਾਨਾ ਜ਼ਿੰਦਗੀ ਜਿਉਣ ਵਿਚ ਵਿਗਿਆਨਕ ਪਹੁੰਚ ਨਹੀਂ ਰੱਖਦੇ। ਸਮਾਜਿਕ ਤਬਦੀਲੀ ਅਤੇ ਵਿਕਾਸ ਦੀ ਤਦ ਹੀ ਆਸ ਕੀਤੀ ਜਾ ਸਕਦੀ ਹੈ ਜਦ ਸਾਡੇ ਵਿਚੋਂ ਸਾਰੇ ਆਪਣੇ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਅਪਣਾਅ ਲੈਣਗੇ।

(The Athiest ਵਿਚੋਂ ਧੰਨਵਾਦ ਸਹਿਤ)

ਅਨੁ : ਰਾਜਪਾਲ



---

ਮਹਾਨ ਵਿਗਿਆਨੀ

# ਚਾਰਲਸ ਡਾਰਵਿਨ

—ਰਾਜਪਾਲ ਸਿੰਘ

ਉਨ੍ਹੀਵੀਂ ਸਦੀ ਵਿੱਚ ਤਿੰਨ ਅਜਿਹੇ ਮਹਾਂ-ਮਾਨਵ ਹੋਏ ਜਿਨ੍ਹਾਂ ਦੇ ਸਿਧਾਂਤਾਂ ਨੇ ਮਨੁੱਖੀ ਸੋਚ ਨੂੰ ਬਿਲਕੁਲ ਹੀ ਨਵੀਂ ਦਿਸ਼ਾ ਦੇ ਦਿੱਤੀ। ਇਹਨਾਂ ਨੇ ਇੱਕ ਤਰ੍ਹਾਂ ਨਾਲ ਆਧੁਨਿਕ ਮਨੁੱਖੀ ਸੋਚ ਉਸਰਨ ਲਈ ਤਿੰਨ ਮੁੱਖ ਥੰਮ੍ਹ ਖੜ੍ਹੇ ਕੀਤੇ। 19ਵੀਂ ਸਦੀ ਦੇ ਇਹ ਤਿੰਨ ਮਹਾਨ ਵਿਅਕਤੀ ਸਨ—ਕਾਰਲ ਮਾਰਕਸ, ਚਾਰਲਸ ਡਾਰਵਿਨ ਅਤੇ ਸਿਗਮੰਡ ਫਰਾਇਡ। ਇਹਨਾਂ ਵਿਚੋਂ ਮਾਰਕਸ ਦਾ ਖੇਤਰ ਸਮਾਜ ਵਿਗਿਆਨ ਸੀ, ਡਾਰਵਿਨ ਦਾ ਕੁਦਰਤੀ ਵਿਗਿਆਨ ਅਤੇ ਫਰਾਇਡ ਦਾ ਮਨੋਵਿਗਿਆਨ। ਇਸ ਲੇਖ ਵਿੱਚ ਇਹਨਾਂ ਵਿਚੋਂ ਕੁਦਰਤ ਵਿਗਿਆਨੀ ਚਾਰਲਸ ਡਾਰਵਿਨ ਬਾਰੇ ਕੁਝ ਜਾਣਕਾਰੀ ਸਾਂਝੀ ਕੀਤੀ ਜਾ ਰਹੀ ਹੈ।

ਚਾਰਲਸ ਡਾਰਵਿਨ ਦਾ ਪਰਿਵਾਰਕ ਵਿਰਸ਼ਾ ਬਹੁਤ ਬੁਧੀਮਾਨ ਵਿਅਕਤੀਆਂ ਦਾ ਸੀ। ਡਾਰਵਿਨ ਦੇ ਦਾਦਾ ਇਰਾਸਮਸ ਡਾਰਵਿਨ ਨੇ ਵਿਗਿਆਨ ਉਪਰ ਕਈ ਕਿਤਾਬਾਂ ਲਿਖੀਆਂ। ਡਾਰਵਿਨ ਦਾ ਪਿਤਾ ਇੱਕ ਬਹੁਤ ਸਫਲ ਅਤੇ ਮਸ਼ਹੂਰ ਡਾਕਟਰ ਸੀ। ਅਸਲ ਵਿੱਚ ਡਾਰਵਿਨ ਪਰਿਵਾਰ ਵਿੱਚ ਤੇਜ ਬੁੱਧੀ ਦਾ ਗੁਣ ਐਨਾ ਉਘੜਵਾਂ ਸੀ ਕਿ ਕੁਝ ਮਨੋਵਿਗਿਆਨੀਆਂ ਵਲੋਂ ਇਸ ਪਰਿਵਾਰ ਦੇ ਇਤਿਹਾਸ ਨੂੰ ਬੁੱਧੀ ਨੂੰ ਵਿਰਸੇ ਵਿੱਚ ਮਿਲਣ ਵਾਲੇ ਗੁਣ ਵਜੋਂ ਸਿੱਧ ਕਰਨ ਲਈ ਸਬੂਤ ਵਜੋਂ ਪੇਸ਼ ਕੀਤਾ ਜਾਂਦਾ ਹੈ।

ਇਸ ਤੇਜ਼ ਬੁੱਧੀ ਵਾਲੇ ਪਰਿਵਾਰ ਵਿੱਚ ਡਾਰਵਿਨ ਦਾ ਜਨਮ 12 ਫਰਵਰੀ 1809 ਨੂੰ ਹੋਇਆ। ਸਕੂਲੀ ਪੜ੍ਹਾਈ ਵਿੱਚ ਡਾਰਵਿਨ ਨੇ ਕੋਈ ਬਹੁਤੀ ਰੁਚੀ ਨਹੀਂ ਲਈ। ਉਸ ਤੋਂ ਬਾਅਦ ਡਾਕਟਰੀ ਦੀ ਪੜ੍ਹਾਈ ਇਸ ਕਰਕੇ ਵਿਚਾਲੇ ਛੱਡ ਦਿੱਤੀ ਕਿ ਉਹ ਅਪ੍ਰੇਸ਼ਨ ਹੁੰਦੇ ਵੇਖ ਨਹੀਂ ਸਕਦਾ ਸੀ। ਪਿਤਾ ਦੀ ਸਲਾਹ ਤੇ ਧਰਮ ਸ਼ਾਸਤਰ (Theology) ਦੀ ਦੀ ਪੜ੍ਹਾਈ ਕੀਤੀ। ਇਸ ਵਿਸ਼ੇ ਨਾਲ 1831 ਵਿੱਚ ਗਰੈਜੂ-ਏਸ਼ਨ ਦੀ ਡਿਗਰੀ ਵੀ ਲੈ ਲਈ। ਇਸ ਪੜ੍ਹਾਈ ਦੇ ਨਾਲ ਉਹ ਪਾਦਰੀ ਲੱਗ ਸਕਦਾ ਸੀ ਪ੍ਰੰਤੂ ਪਾਦਰੀ ਬਣਨ ਵੱਲ ਤਾਂ ਉਸਦੀ ਉੱਕਾ ਹੀ ਕੋਈ ਰੁਚੀ ਨਹੀਂ ਸੀ। ਮੋਟੇ ਤੌਰ ਤੇ ਡਾਰਵਿਨ ਆਪਣੇ ਸਕੂਲ, ਕਾਲਜ ਅਤੇ ਯੂਨੀਵਰਸਿਟੀ ਦੇ ਸਮੇਂ ਨੂੰ ਬਰਬਾਦ ਹੋਇਆ ਸਮਾਂ ਹੀ ਸਮਝਦਾ ਸੀ। ਉਸਦੀ ਅਸਲ ਰੁਚੀ ਤਾਂ ਕੁਦਰਤ ਦੇ ਅਧਿਐਨ ਵਿੱਚ ਸੀ। ਘੋਗੇ-ਸਿੱਪੀਆਂ, ਪੱਥਰ, ਆਂਡੇ ਇਕੱਠੇ ਕਰਕੇ ਅਤੇ ਮੱਛੀਆਂ ਫੜਨੀਆਂ, ਸ਼ਿਕਾਰ ਕਰਨਾ ਅਤੇ ਪੰਛੀਆਂ ਦਾ ਅਧਿਐਨ ਕਰਨਾ ਉਸਦੇ ਮੁੱਖ ਸ਼ੁਗਲ ਸਨ।

ਡਾਰਵਿਨ ਨੂੰ ਆਪਣੇ ਇਸ ਅਧਿਐਨ ਨਾਲ ਕਿਵੇਂ ਜਨੂੰਨ ਦੀ ਹੱਦ ਤੀਕ ਲਗਾਓ ਸੀ ਇਸ ਬਾਰੇ ਉਸਦੇ ਕਾਲਜ ਜੀਵਨ ਦੌਰਾਨ ਵਾਪਰੀ ਇੱਕ ਛੋਟੀ ਜਿਹੀ ਘਟਨਾ ਤੋਂ ਮਿਲਦਾ ਹੈ। ਉਹਨੀ ਦਿਨੀਂ ਡਾਰਵਿਨ ਖੇਤਾਂ ਵਿੱਚ ਸੈਰ ਨੂੰ ਜਾਂਦਾ ਅਤੇ ਉਥੇ ਜੋ ਵੀ ਭੂੰਡੀਆਂ ਦੀ ਵੱਖਰੀ ਕਿਸਮ ਦਿਖਾਈ ਦਿੰਦੀ ਉਹ ਪਕੜ ਕੇ ਲੈ ਆਉਂਦਾ ਅਤੇ ਆਪਣੇ ਸੰਗ੍ਰਹਿ ਵਿੱਚ ਜਮ੍ਹਾਂ ਕਰਦਾ ਜਾਂਦਾ। ਇੱਕ ਦਿਨ ਕੀ ਹੋਇਆ ਕਿ ਉਸਨੂੰ ਇੱਕ ਝਾੜੀ ਉਤੇ ਦੋ ਨਵੀਆਂ ਕਿਸਮਾਂ ਦੀਆਂ ਭੂੰਡੀਆਂ ਦਿਖਾਈ ਦਿੱਤੀਆਂ। ਡਾਰਵਿਨ ਨੇ ਖੁਸ਼ ਹੋ ਕੇ ਇੱਕ ਨੂੰ ਸੱਜੀ ਮੁੱਠੀ ਵਿੱਚ ਅਤੇ ਦੂਸਰੀ ਨੂੰ ਖੱਬੀ ਮੁੱਠੀ ਵਿੱਚ ਲੈ ਲਿਆ ਪਰ ਜਦ ਵਾਪਸ ਮੁੜਨ ਲੱਗਾ ਤਾਂ ਉਥੇ ਹੀ ਉਸਨੂੰ ਇੱਕ ਹੋਰ ਵੱਖਰੀ ਕਿਸਮ ਦੀ ਭੂੰਡੀ ਦਿਸ ਪਈ। ਹੁਲਾਸ ਵਿੱਚ ਆਇਆ ਡਾਰਵਿਨ ਉਸਨੂੰ ਵੀ ਛੱਡਣਾ ਨਹੀਂ ਸੀ ਚਾਹੁੰਦਾ। ਪਰ ਦੋਵੇਂ ਹੱਥ ਪਹਿਲਾਂ ਹੀ ਰੁਕੇ ਹੋਏ ਸਨ, ਬਹੁਤਾ ਸੋਚਣ ਦਾ ਸਮਾਂ ਨਹੀਂ ਸੀ ਕਿ ਮਤੇ ਉਹ ਭੂੰਡੀ ਉੱਡ ਹੀ ਨਾ ਜਾਵੇ ਅਤੇ ਉਹ ਆਪਣੇ ਇਸ ਨਵੇਂ ਲੱਭੇ ਖਜ਼ਾਨੇ ਤੋਂ ਵਾਂਝਾ ਹੋ ਜਾਵੇ। ਉਸਨੇ ਕੀ ਕੀਤਾ ਕਿ ਇੱਕ ਹੱਥ ਵਿਰਲਾ ਕਰਨ ਲਈ ਸੱਜੇ ਹੱਥ ਵਿਚਲੀ ਭੂੰਡੀ ਮੂੰਹ ਵਿੱਚ ਪਾ ਲਈ ਅਤੇ ਤੀਜੀ ਭੂੰਡੀ ਵੀ ਫੜ ਲਈ। ਪਰ ਮੂੰਹ ਵਿੱਚ ਜ਼ਿੰਦਾ ਭੂੰਡੀ ਪਾ ਕੇ ਲਿਜਾਣਾ ਕਿੰਨਾ ਕੁ ਸੰਭਵ ਹੋ ਸਕਦਾ ਸੀ? ਉਸ ਮੂੰਹ ਵਿਚਲੀ ਭੂੰਡੀ ਨੇ ਅਜਿਹਾ ਭੈੜਾ ਮਾਦਾ ਕਢਿਆ ਕਿ ਉਸਨੂੰ ਹੜਬੜਾ ਕੇ ਤੁਰੰਤ ਥੁੱਕਣਾ ਪਿਆ। ਮੂੰਹ ਵਿਚਲੀ ਭੂੰਡੀ ਤਾਂ ਜਾਣੀ ਹੀ ਸੀ ਇਸ ਹੜਬੜਾਹਟ ਵਿੱਚ ਦੂਸਰੀਆਂ ਭੂੰਡੀਆਂ ਵੀ ਹੱਥੋਂ ਨਿਕਲ ਗਈਆਂ। ਮੂੰਹ ਵਿੱਚ ਭੂੰਡੀ ਪਾਉਣਾ ਸਿਆਣਪ ਚਾਹੇ ਨਾ ਹੋਵੇ ਪਰ ਉਸਦੇ ਆਪਣੀ ਖੋਜ ਪ੍ਰਤੀ ਜਨੂੰਨ ਨੂੰ ਜ਼ਰੂਰ ਦਰਸਾਉਂਦਾ ਹੈ

ਅਤੇ ਇਸ ਤਰ੍ਹਾਂ ਦਾ ਜਨੂੰਨ ਹੀ ਕੋਈ ਰੰਗ ਲਿਆਉਣ ਵਿੱਚ ਕਾਮਯਾਬ ਹੁੰਦਾ ਹੈ।

ਇਸ ਤਰ੍ਹਾਂ ਦੇ ਕੀੜੇ-ਮਕੌੜਿਆਂ ਅਤੇ ਪੰਛੀਆਂ ਬਾਰੇ ਉਸਦੀ ਜਾਣਕਾਰੀ ਅਤੇ ਕੁਦਰਤ ਨੂੰ ਬਰੀਕੀ ਨਾਲ ਦੇਖ ਸਕਣ ਦੀ ਉਸਦੀ ਪ੍ਰਤਿਭਾ ਨੂੰ ਕੈਂਬਰਿਜ ਯੂਨੀਵਰਸਿਟੀ ਵਿਚਲੇ ਬਾਟਨੀ ਦੇ ਪ੍ਰੋਫੈਸਰ ਹੰਸਲੋ (Prof. Heuseow) ਨੇ ਪਹਿਚਾਨ ਲਿਆ ਅਤੇ ਉਸਦੇ ਨਾਮ ਦੀ ਬੀਗਲ ਜਹਾਜ਼ ਉਪਰ ਜਾਣ ਵਾਲੀ ਟੋਲੀ ਵਿੱਚ ਕੁਦਰਤ ਵਿਗਿਆਨੀ ਵਜੋਂ ਸਿਫਾਰਸ਼ ਕਰ ਦਿੱਤੀ। ਇਸ ਜਹਾਜ਼ ਬੀਗਲ ਉਪਰ 5 ਸਾਲ (1931-36 ਲਈ ਯਾਤਰਾ ਤੇ ਜਾਣਾ ਉਸਦੇ ਜੀਵਨ ਦੀ ਅਤਿ ਮਹੱਤਵਪੂਰਨ ਘਟਨਾ ਸੀ।

ਇਸ ਯਾਤਰਾ ਦੌਰਾਨ ਉਸਨੇ ਕੁਦਰਤ ਦੇ ਅਧਿਐਨ ਲਈ ਬਹੁਤ ਸਖਤ ਮਿਹਨਤ ਕੀਤੀ। ਇਥੋਂ ਹੀ ਉਸਨੂੰ ਵਿਗਿਆਨਕ ਖੋਜ ਵਿਚੋਂ ਪੂਰੀ ਸੰਤੁਸ਼ਟੀ ਮਿਲਣ ਲੱਗੀ ਅਤੇ ਉਸਦਾ ਸਾਰਾ ਜੀਵਨ ਢੰਗ ਬਦਲਣ ਲੱਗਾ। ਉਹ ਆਪਣੇ ਸਮੇਂ ਅਤੇ ਕੰਮ ਨੂੰ ਕਿੰਨਾ ਮਹੱਤਵ ਦੇਣ ਲੱਗ ਪਿਆ ਸੀ ਇਸਦਾ ਪਤਾ ਉਸ ਵਲੋਂ ਆਪਣੀ ਭੈਣ ਨੂੰ ਲਿਖੇ ਇੱਕ ਖ਼ਤ ਵਿਚਲੀ ਇਸ ਸਤਰ ਤੋਂ ਲਗਦਾ ਹੈ—A man, who dares to waste one hour of time, has not discovered the value of life. (ਜੋ ਵਿਅਕਤੀ ਆਪਣੇ ਸਮੇਂ ਦਾ ਇੱਕ ਘੰਟਾ ਨਸ਼ਟ ਕਰਨ ਦੀ ਜ਼ੁਅਰਤ ਕਰਦਾ ਹੈ ਉਸਨੇ ਜੀਵਨ ਦੀ ਕੀਮਤ ਨੂੰ ਨਹੀਂ ਜਾਣਿਆ ਹੁੰਦਾ।)

ਪਰ ਇਸ ਯਾਤਰਾ ਦਾ ਸਮੁੰਦਰੀ ਸਫਰ ਉਸ ਲਈ ਅਤਿ ਦੁਖਦਾਈ ਹੁੰਦਾ ਸੀ ਕਿਉਂਕਿ ਉਹ ਸਮੁੰਦਰੀ ਬਿਮਾਰੀ (sea sickness) ਦਾ ਸ਼ਿਕਾਰ ਰਿਹਾ। ਯਾਤਰਾ ਦੇ ਕਸ਼ਟਾਂ ਕਾਰਣ ਪੈਦਾ ਹੋਏ ਨੁਕਸਾਂ ਸਦਕਾ ਉਸਦੀ ਬਾਅਦ ਵਿੱਚ ਸਾਰੀ ਉਮਰ ਸਿਹਤ ਖਰਾਬ ਰਹੀ।

ਇਸ ਯਾਤਰਾ ਦੌਰਾਨ ਵੱਖ-ਵੱਖ ਟਾਪੂਆਂ ਆਦਿ ਉਤੇ ਉਸਨੇ ਜੀਵ ਜੰਤੂਆਂ ਦੇ ਅਧਿਐਨ ਤੋਂ ਜੋ ਕੁਝ ਨੋਟ ਕੀਤਾ ਉਹੀ ਉਸਦੇ ਬਾਅਦ ਦੇ ਕੰਮ ਦਾ ਆਧਾਰ ਬਣਿਆ।

ਵਾਪਸ ਆਉਂਦਿਆਂ ਸਾਰ ਡਾਰਵਿਨ ਆਪਣੇ ਖੋਜ ਦੇ ਕੰਮ ਵਿੱਚ ਜੁੱਟ ਗਿਆ ਅਤੇ ਆਪਣੀ ਯਾਤਰਾ ਤੋਂ ਕੱਢੇ ਸਿੱਟਿਆਂ ਬਾਰੇ ਕਈ ਵਿਗਿਆਨਕ ਲੇਖ ਛਪਵਾਏ, ਜਿਨ੍ਹਾਂ ਨਾਲ ਵਿਗਿਆਨਕ ਹਲਕਿਆਂ ਵਿੱਚ ਉਸਦਾ ਕਾਫੀ ਮਾਣ ਸਤਿਕਾਰ ਬਣ ਗਿਆ। ਜਨਵਰੀ 1839 ਵਿੱਚ ਡਾਰਵਿਨ ਦਾ ਵਿਆਹ ਹੋ ਗਿਆ ਪਰ ਇਸ ਸਮੇਂ ਦੌਰਾਨ ਉਸਦੀ ਸਿਹਤ ਕਾਫੀ ਵਿਗੜਨੀ ਸ਼ੁਰੂ ਹੋ ਗਈ। ਆਪਣੀ ਸਿਹਤ ਅਤੇ ਖੋਜ ਦੇ ਕੰਮ ਲਈ ਠੀਕ ਵਾਤਾਵਰਣ ਦਾ ਖਿਆਲ ਕਰਦੇ ਹੋਏ ਉਹਨਾਂ ਨੇ ਲੰਡਨ ਛੱਡ ਕੇ ਇਸ ਤੋਂ 25 ਕਿ. ਮੀ. ਦੂਰ ਇੱਕ ਪਿੰਡ ਵਿੱਚ ਮਕਾਨ ਲੈ ਲਿਆ, ਜਿਸਦੇ ਸ਼ਾਂਤ ਵਾਤਾਵਰਣ ਵਿੱਚ ਉਸਨੇ ਬਾਕੀ ਦੀ ਸਾਰੀ ਉਮਰ ਗੁਜ਼ਾਰੀ। ਮਕਾਨ ਦੇ ਨਾਲ ਨਾਲ ਉਸਦੇ ਤਜਰਬੇ ਕਰਨ ਲਈ ਉਥੇ ਕਾਫੀ ਜ਼ਮੀਨ ਵੀ ਸੀ।

ਇਹ ਸਾਰੀ ਉਮਰ ਉਸਨੇ ਆਪਣੇ ਰੋਜ਼ਾਨਾ ਜੀਵਨ ਦਾ ਪੱਕਾ ਟਾਈਮ ਟੇਬਲ ਰਖਿਆ ਅਤੇ ਮਹਿਮਾਨਾਂ ਨੂੰ ਵੀ ਇਹ ਭੰਗ ਕਰਨ ਦੀ ਆਗਿਆ ਨਹੀਂ ਸੀ। ਇਸ ਟਾਈਮ ਟੇਬਲ ਤੇ ਸਖਤੀ ਨਾਲ ਕਾਇਮ ਰਹਿਣ ਸਦਕਾ ਹੀ ਉਹ ਆਪਣੀ ਮਾੜੀ ਸਿਹਤ ਦੇ ਬਾਵਜੂਦ ਐਨਾ ਕੰਮ ਕਰ ਸਕਿਆ।

ਸਖਤ ਮਿਹਨਤ ਅਤੇ ਡੂੰਘੀ ਸੂਝ ਤੋਂ ਇਲਾਵਾ ਡਾਰਵਿਨ ਦਾ ਵੱਡਾ ਗੁਣ ਦੂਸਰੇ ਵਿਗਿਆਨੀਆਂ ਤੋਂ ਸਿੱਖਣ ਸਿਖਾਉਣ ਲਈ ਸਦਾ ਉਤਸਕ ਰਹਿਣਾ ਸੀ। ਉਹ ਆਪਣੇ ਗਿਆਨ ਦੀ ਆਕੜ ਵਿੱਚ ਮਲਤ ਨਹੀਂ ਸੀ ਰਹਿੰਦਾ ਸਗੋਂ ਦੂਸਰੇ ਵਿਗਿਆਨੀਆਂ ਦੀਆਂ ਲਿਖਤਾਂ ਪੜ੍ਹਦਾ, ਉਹਨਾਂ ਨਾਲ ਵਿਚਾਰ ਚਰਚਾ ਕਰਦਾ ਅਤੇ ਚਿੱਠੀ ਪੱਤਰ ਰਾਹੀਂ ਨੁਕਤੇ ਸਾਂਝੇ ਕਰਦਾ ਰਹਿੰਦਾ। ਪੌਦਾ-ਵਿਗਿਆਨ ਦੇ ਖੇਤਰ ਵਿੱਚ ਆਸਾ ਗਰੇਅ ਅਤੇ ਹੁੱਕਰ ਨਾਲ, ਜੰਤੂ-ਵਿਗਿਆਨ ਦੇ ਵਿੱਚ ਵੈਲੇਸ ਅਤੇ ਟਾਮਸ ਹਕਸਲੇ ਨਾਲ ਅਤੇ ਭੂ-ਵਿਗਿਆਨ ਲਈ ਉਹ ਚਾਰਲਸ ਲਬਾਲ ਵਰਗੇ ਆਪਣੇ ਸਮੇਂ ਦੇ ਪ੍ਰਸਿੱਧ ਵਿਗਿਆਨੀਆਂ ਨਾਲ ਲਬਾਤਾਰ ਵਿਚਾਰ ਵਟਾਂਦਰਾ ਕਰਦਾ। ਉਸਦੇ ਪੱਕੇ ਮਿੱਤਰ ਅਤੇ ਆਪੋ ਆਪਣੇ ਖੇਤਰਾਂ ਦੇ ਮਾਹਿਰ ਇਹਨਾਂ ਵਿਗਿਆਨੀਆਂ ਪਾਸੋਂ ਉਸਨੇ ਬਹੁਤ ਕੁਝ ਗ੍ਰਹਿਣ ਕੀਤਾ। ਉਸਦਾ ਵਿਚਾਰ ਸੀ ਕਿ ਕੁਦਰਤੀ ਜੀਵਨ ਐਨਾ ਗੁੰਝਲਦਾਰ ਹੈ ਕਿ ਇਕੱਲਾ ਵਿਅਕਤੀ ਸਾਰੇ ਮਸਲੇ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਸਕਦਾ।

ਡਾਰਵਿਨ ਦੀ ਆਰਥਿਕ ਪੁਜੀਸ਼ਨ ਚੰਗੀ ਸੀ। ਉਸਨੂੰ ਆਪਣੇ ਮਾਂ-ਬਾਪ ਅਤੇ ਸੌਹਰਿਆਂ ਵਲੋਂ ਐਨੇ ਕੁ ਪੈਸੇ ਮਿਲ ਗਏ ਸਨ ਕਿ ਉਹ ਸਾਰੀ ਉਮਰ ਖੋਜ ਦੇ ਕੰਮ ਨੂੰ ਸਮਰਪਿਤ ਹੋ ਸਕਿਆ, ਭਾਵ ਉਸਨੂੰ ਜੀਵਨ ਨਿਰਬਾਹ ਲਈ ਕੋਈ ਹੋਰ ਕੰਮ ਜਾਂ ਨੌਕਰੀ ਆਦਿ ਕਰਨ ਤੋਂ ਬਿਨਾਂ ਹੀ ਸਰੀ ਗਿਆ। ਆਪਣੀ ਪਤਨੀ ਅਤੇ ਬੱਚਿਆਂ ਨਾਲ ਉਸਦੀ ਘਰੇਲੂ ਜ਼ਿੰਦਗੀ ਵੀ ਕਾਫੀ ਵਧੀਆ ਰਹੀ। ਪਰ ਇਹ ਗੱਲ ਧਿਆਨ ਦੇਣ ਯੋਗ ਹੈ ਚੰਗਾ ਪੈਸਾ ਹੋਣਾ ਅਤੇ ਚੰਗੀ ਪਰਿਵਾਰਕ ਜ਼ਿੰਦਗੀ ਕਿਸੇ ਨੂੰ ਵਿਗਿਆਨੀ ਨਹੀਂ ਬਣਾ ਦਿੰਦੇ। ਡਾਰਵਿਨ ਦੀ ਵਡਿਆਈ ਇਸ ਗੱਲ ਵਿੱਚ ਹੈ ਕਿ ਉਸਨੇ ਆਪਣੇ ਜਾਤੀ ਸਾਧਨਾਂ ਅਤੇ ਸਹੂਲਤਾਂ ਨੂੰ ਆਪਣੀ ਜ਼ਿੰਦਗੀ ਵਿਗਿਆਨਕ ਖੋਜ ਵੱਲ ਸਮਰਪਿਤ ਕਰਨ ਵਾਸਤੇ ਵਰਤਿਆ।

ਜਿਸ ਤਰ੍ਹਾਂ ਕਿ ਬਹੁਤੇ ਪਾਠਕ ਜਾਣਦੇ ਹੀ ਹੋਣਗੇ



ਡਾਰਵਿਨ ਦੀ ਵਿਗਿਆਨ ਨੂੰ ਮਹਾਨ ਦੇਣ ਉਸਦਾ ਜੀਵ-ਵਿਕਾਸ ਦਾ ਸਿਧਾਂਤ ਸੀ। ਡਾਰਵਿਨ ਨੇ ਆਪਣੇ ਬਹੁਤ ਲੰਮੇ ਅਧਿਐਨ ਵਿਚੋਂ ਉਦਾਹਰਣਾਂ ਦੇ ਦੇ ਕੇ ਇਹ ਸਿੱਧ ਕੀਤਾ ਕਿ ਸਾਰੇ ਜੀਵ ਜੰਤੂ ਕਿਸ ਤਰ੍ਹਾਂ ਲੱਖਾਂ ਸਾਲਾਂ ਦੇ ਵਿਕਾਸ ਸਦਕਾ ਹੋਂਦ ਵਿੱਚ ਆਏ ਹਨ। ਉਸਨੇ ਉਹਨਾਂ ਸਾਰੇ ਕਾਰਣਾਂ ਅਤੇ ਸਾਧਨਾਂ ਬਾਰੇ ਵਿਸਥਾਰ ਸਹਿਤ ਸਪਸ਼ਟ ਕੀਤਾ ਜਿਨ੍ਹਾਂ ਸਦਕਾ ਜੀਵਾਂ ਦੀਆਂ ਨਵੀਆਂ ਨਵੀਆਂ ਜਾਤੀਆਂ ਪੈਦਾ ਹੁੰਦੀਆਂ ਹਨ। ਉਸ ਤੋਂ ਪਹਿਲਾਂ ਸਾਰੇ ਜੀਵ ਜੰਤੂਆਂ ਦੀ ਰੱਬੀ ਸਿਰਜਣਾ ਦਾ ਸਿਧਾਂਤ ਹੀ ਆਮ ਲੋਕਾਂ ਦੀ ਸੋਚ ਤੇ ਛਾਇਆ ਹੋਇਆ ਸੀ। ਡਾਰਵਿਨ ਦੇ ਸਿਧਾਂਤ ਅਤੇ ਦਲੀਲਾਂ ਐਨੀਆਂ ਜ਼ੋਰਦਾਰ ਅਤੇ ਸਪਸ਼ਟ ਸਨ ਕਿ ਉਸਨੂੰ ਰੱਦ ਕਰਨਾ ਧਰਮ ਅਧਿਕਾਰੀਆਂ ਦੇ ਵੱਸ ਵਿੱਚ ਨਾ ਰਿਹਾ।

ਡਾਰਵਿਨ ਦੇ ਸਮੇਂ ਭਾਵ 19ਵੀਂ ਸਦੀ ਵਿੱਚ, ਵਿਗਿਆਨੀਆਂ ਦਾ ਬਹੁਤ ਇੱਜ਼ਤ ਮਾਣ ਹੋਣ ਲੱਗ ਪਿਆ ਸੀ। ਲੋਕ ਸਮਝਣ ਲੱਗ ਪਏ ਸਨ ਕਿ ਕੁਦਰਤੀ ਵਿਗਿਆਨਾਂ ਵਿੱਚ ਨਵੀਆਂ ਖੋਜਾਂ ਸਦਕਾ ਹੀ ਜੀਵਨ ਚੰਗੇਰਾ ਅਤੇ ਖੁਸ਼ਹਾਲ ਬਣੇਗਾ। ਯੂਰਪ ਦੀ ਲੋਕ-ਚੇਤਨਾ ਦੇ ਇਸ ਮਹੌਲ ਨੇ ਨਵੀਆਂ ਵਿਗਿਆਨਕ ਖੋਜਾਂ ਨੂੰ ਕਾਫੀ ਉਤਸ਼ਾਹਿਤ ਕੀਤਾ। ਜੇ ਡਾਰਵਿਨ ਦੋ ਕੁ ਸਦੀਆਂ ਪਹਿਲਾਂ ਹੋਇਆ ਹੁੰਦਾ ਤਾਂ ਹੋ ਸਕਦਾ ਸੀ ਚਰਚ ਵਲੋਂ ਡਾਰਵਿਨ ਨੂੰ, ਉਸਦੇ ਇਸ ਸਿਧਾਂਤ ਸਦਕਾ, ਜਿਉਂਦੇ ਸਾੜ ਦਿੱਤਾ ਜਾਂਦਾ। ਪਰ ਪਿਛਲੀ ਸਦੀ ਦੇ ਅੰਤ ਤੀਕ ਵਿਗਿਆਨ ਨੂੰ ਐਨੀ ਮਾਨਤਾ ਅਤੇ ਸਤਿਕਾਰ ਪ੍ਰਾਪਤ ਹੋ ਗਿਆ ਸੀ ਕਿ ਜਦ 19 ਅਪ੍ਰੈਲ 1882 ਨੂੰ ਡਾਰਵਿਨ ਦੀ ਮੌਤ ਹੋਈ ਤਾਂ ਉਸਨੂੰ ਵੈਸਟ ਮਨਿਸਟਰ ਐਬੀ ਵਿਖੇ ਦਫਨਾਇਆ ਗਿਆ ਜਿਥੇ ਕਿ ਇੰਗਲੈਂਡ ਦੇ ਕੇਵਲ ਬਹੁਤ ਸਤਿਕਾਰਤ ਵਿਅਕਤੀਆਂ ਨੂੰ ਹੀ ਦਫਨਾਇਆ ਜਾਂਦਾ ਹੈ।



## ਸਹਾਇਤਾ

1. ਮੁਖਤਿਆਰ ਕੌਰ ਤੇ ਮਨਜੀਤ ਕੌਰ ਬਠਿੰਡਾ ਨੇ ਆਪਣੀਆਂ ਬੱਚੀਆਂ ਅਮਨਪ੍ਰੀਤ ਤੇ ਖੁਸ਼ਪ੍ਰੀਤ ਦੇ ਜਨਮ ਦਿਨ ਦੀ ਖੁਸ਼ੀ 'ਚ 100 ਰੁਪਏ।

2. ਸਟਾਫ ਨਰਸ/ਪਰਮਜੀਤ ਕੌਰ ਪਤਨੀ ਸੁਖਜੀਤ ਅਲਕੋੜਾ ਵਲੋਂ ਪਹਿਲੀ ਤਨਖਾਹ ਮਿਲਣ ਦੀ ਖੁਸ਼ੀ ਵਿਚ 100/- ਰੁਪਏ।

## ਵਿਆਹ ਸੰਬੰਧੀ

# ਸੰਪਰਕ ਲਈ ਪਤੇ

**ਪ੍ਰਧਾਨ :**
ਮਾਸਟਰ ਰਜਿੰਦਰ ਸਿੰਘ
ਮੁਹੱਲਾ ਬੁਟਰਾਂ ਦਾ
V.P O.—ਭਦੌੜ
ਸੰਗਰੂਰ—148102

**ਮੀਤ ਪ੍ਰਧਾਨ :**
ਪ੍ਰੋ ਸੁਖਵੰਤ ਸਿੰਘ
ਭਾਰਤ ਨਗਰ,ਗਲੀ ਨੰ: 6
ਕੱਚਾ ਕਾਲਜ ਰੋਡ, ਬਰਨਾਲਾ—148101

**ਜਨਰਲ ਸਕੱਤਰ :**
ਸ੍ਰੀ ਅਸ਼ੋਕ ਕੁਮਾਰ
C/o ਨਿਰਮਲ ਟੇਲਰ
ਛਾਵਣੀ ਮੁਹੱਲਾ
ਲੁਧਿਆਣਾ—141008

**ਪ੍ਰਚਾਰ ਸਕੱਤਰ :**
ਡਾ: ਰਾਜਿੰਦਰ ਪਾਲ ਸਿੰਘ
R-44 ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਵਿੱਤ ਸਕੱਤਰ :**
ਸ੍ਰੀ ਅਜੀਤ ਸਿੰਘ ਪ੍ਰਦੇਸੀ
ਦਫਤਰ ਇੰਪਰੂਵਮੈਂਟ ਟਰੱਸਟ, ਰੋਪੜ ।

**ਜ਼ੋਨ ਆਰਗੇਨਾਈਜ਼ਰ**

1—ਸ੍ਰੀ ਕ੍ਰਿਸ਼ਨ ਬਰਗਾੜੀ
V.P.O.—ਬਰਗਾੜੀ
ਜ਼ਿਲ੍ਹਾ ਫਰੀਦਕੋਟ
ਇਲਾਕਾ—ਫਰੀਦਕੋਟ, ਬਠਿੰਡਾ, ਮਾਨਸਾ
ਅਤੇ ਰਾਜਸਥਾਨ

2—ਸ੍ਰੀ ਹਰਜੀਤ ਸਿੰਘ
S/o ਸ੍ਰੀ ਗੁਰਚਰਨ ਸਿੰਘ
ਪਿੰਡ ਤੇ ਡਾਕ:—ਰੂੜੀਵਾਲਾ
ਬਾਰਸਤਾ—ਚੋਹਲਾ ਸਾਹਿਬ
ਤਹਿ: ਤਰਨਤਾਰਨ, ਜ਼ਿਲ੍ਹਾ ਅਮ੍ਰਿਤਸਰ
ਇਲਾਕਾ—ਅਮ੍ਰਿਤਸਰ, ਗੁਰਦਾਸਪੁਰ, ਫਿਰੋਜ਼ਪੁਰ

3—ਸ੍ਰੀ ਮਲਕੀਤ ਸਿੰਘ ਖਟੜਾ
ਹੋਸਟਲ, ਸਰਕਾਰੀ ਰਣਵੀਰ ਸਿੰਘ ਕਾਲਜ
ਸੰਗਰੂਰ ।
ਇਲਾਕਾ—ਪਟਿਆਲਾ, ਸੰਗਰੂਰ, ਫਤਿਹਗੜ੍ਹ, ਲੁਧਿਆਣਾ
ਚੰਡੀਗੜ੍ਹ

4—ਸ੍ਰੀ ਸੁਖਜੀਵਨ ਕੁਮਾਰ ਡੀ.ਪੀ.ਈ.
C/o ਰਣਜੀਤ ਪੇਂਟਰ
ਪਿੰਡ ਤੇ ਡਾਕ: ਹਰਿਆਣਾ
ਜ਼ਿਲ੍ਹਾ ਹੁਸ਼ਿਆਰਪੁਰ—144208
ਇਲਾਕਾ—ਹੁਸ਼ਿਆਰਪੁਰ, ਕਪੂਰਥਲਾ, ਜਲੰਧਰ,
ਰੋਪੜ ਅਤੇ ਹਿਮਾਚਲ

**ਮੁੱਖ ਸੰਪਾਦਕ :**
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ: 22
ਬਰਨਾਲਾ—148101
ਫੋਨ ਨੰ: 01679-32122

**ਮੁੱਖ ਪ੍ਰਬੰਧਕ :**
ਦਲਬੀਰ ਸਿੰਘ
VPO ਕਟਾਣੀ ਕਲਾਂ
ਲੁਧਿਆਣਾ—141113
ਫੋਨ ਨੰ: 0161-835268



## 1—ਭਦੌੜ

**ਪ੍ਰਧਾਨ :**
ਸ੍ਰੀ ਬਲਬੀਰ ਸਿੰਘ
S/o ਸ੍ਰੀ ਸੁਦਾਗਰ ਸਿੰਘ
V.P.O.—ਸੰਧੂ ਕਲਾਂ
ਸੰਗਰੂਰ—148102

**ਸਕੱਤਰ :**
ਸ੍ਰੀ ਸੁਰਿੰਦਰਪਾਲ ਸਿੰਘ
S/o ਸ੍ਰੀ ਮੁਖਤਿਆਰ ਸਿੰਘ
V.P.O.—ਬਿਲਾਸਪੁਰ
ਤਹਿ: ਮੋਗਾ, ਫਰੀਦਕੋਟ

## 2—ਬਰਗਾੜੀ

**ਪ੍ਰਧਾਨ :**
ਸ੍ਰੀ ਰਣਜੀਤ ਸਿੰਘ ਸਿਵੀਆਂ
ਸਟੈਨੋ ਇੰਜਨੀਅਰਿੰਗ ਕਾਲਜ
ਬਠਿੰਡਾ

**ਸਕੱਤਰ ;**
ਸ੍ਰੀ ਰਜਿੰਦਰ ਸਿੰਘ
ਮਕਾਨ ਨੰ: B—1/2135
ਅਮਨ ਨਗਰ, ਮੋਗਾ ਰੋਡ
ਕੋਟਕਪੂਰਾ—141204

## 3—ਬਰਨਾਲਾ

**ਪ੍ਰਧਾਨ :**
ਸ੍ਰੀ ਤੇਜਿੰਦਰ ਸ਼ਹਿਰੀ
ਨੇੜੇ ਐਮ. ਡੀ. ਕਾਲਜ
ਗਲੀ ਨੰ: 1, ਬਰਨਾਲਾ, ਪਿੰਨ—148101

**ਸਕੱਤਰ :**
ਮਾਸਟਰ ਮਹਿੰਦਰ ਸਿੰਘ
B-XI/43, ਗਲੀ ਰਾਮ ਬਾਗ
ਬਰਨਾਲਾ—148101

## 4—ਬਲਾਚੌਰ

**ਪ੍ਰਧਾਨ :**
ਡਾ: ਚਮਨ ਲਾਲ ਮੈਡੀਕਲ ਅਫਸਰ
C/o ਭੂੰਬਲਾ ਮੈਡੀਕਲ ਸਟੋਰ
ਭੱਦੀ ਰੋਡ, ਬਲਾਚੌਰ
ਜ਼ਿਲ੍ਹ ਹੁਸ਼ਿਆਰਪੁਰ—144521

**ਸਕੱਤਰ :**
ਸ੍ਰੀ ਚਮਨ ਲਾਲ ਮਹਾਜਨ
ਗੜ੍ਹੱਨ ਰੋਡ, ਬਲਾਚੌਰ
ਜ਼ਿਲ੍ਹਾ ਹੁਸ਼ਿਆਰਪੁਰ—144525

## 5—ਬਠਿੰਡਾ

**ਪ੍ਰਧਾਨ :**
ਸ੍ਰੀ ਗੁਰਚਰਨ ਖੇਮੋਆਣਾ
ਗਲੀ ਨੰ: 2 ਏ
ਹਜ਼ੂਰਾ ਕਪੂਰਾ ਕਲੋਨੀ
ਬਠਿੰਡਾ

**ਸਕੱਤਰ :**
ਸ੍ਰੀ ਬਲਦੇਵ ਸਿੰਘ
ਭਾਈ ਮਤੀਦਾਸ ਨਗਰ
ਮਾਨਸਾ ਰੋਡ
ਬਠਿੰਡਾ

## 6—ਬਤਾਲੀ ਅੱਲਾ ਸਿੰਘ

**ਪ੍ਰਧਾਨ :**
ਮਾਸਟਰ ਦਿਲਬਾਗ ਸਿੰਘ
ਪਿੰਡ ਹਿੰਦੂਪੁਰ ਤੰਘੇੜੀਆਂ
ਤਹਿ: ਤੇ ਜ਼ਿਲ੍ਹਾ—ਫਤਿਹਗੜ ਸਾਹਿਬ
ਡਾਕ:—ਵਡਾਲੀ ਅੱਲਾ ਸਿੰਘ

**ਸਕੱਤਰ :**
ਸ੍ਰੀ ਗੁਰਸੇਵਕ ਸਿੰਘ
ਪਿੰਡ ਜਮੀਤਗੜ
ਡਾ:—ਬਡਾਲੀ ਅੱਲਾ ਸਿੰਘ
ਤਹਿ: ਤੇ ਜ਼ਿਲ੍ਹਾ—ਫਤਿਹਗੜ ਸਾਹਿਬ

### 7—ਭਵਾਨੀ ਗੜ੍ਹ

**ਪ੍ਰਧਾਨ :**
ਸ੍ਰੀ ਚਰਨ ਸਿੰਘ ਲਾਇਬਰੇਰੀਅਨ
ਗੌਰਮਿੰਟ ਹਾਈ ਸਕੂਲ
ਭਵਾਨੀਗੜ
ਜ਼ਿਲ੍ਹਾ ਸੰਗਰੂਰ——148026

**ਸਕੱਤਰ :**
ਸ੍ਰੀ ਚਰਨਜੀਤ ਪਟਵਾਰੀ
C/o ਪੰਜਾਬ ਦੁਪੱਟਾ ਹਾਊਸ
ਭਵਾਨੀਗੜ
ਜ਼ਿਲ੍ਹਾ ਸੰਗਰੂਰ—148026

### 8—ਚਮਕੌਰ ਸਾਹਿਬ

**ਪ੍ਰਧਾਨ :**
ਸ੍ਰੀ ਮੀਹਾਂ ਸਿੰਘ S/o ਸ੍ਰੀ ਸਰਵਣ ਸਿੰਘ
ਪਿੰਡ—ਕੰਧੋਂਕਾ
ਡਾ:—ਚਮਕੌਰ ਸਾਹਿਬ
ਤਹਿ: ਤੇ ਜ਼ਿਲ੍ਹਾ—ਰੋਪੜ

**ਸਕੱਤਰ :**
ਸ੍ਰੀ ਪਵਨ ਕੁਮਾਰ S/o ਸ੍ਰੀ ਧਰਮ ਸਿੰਘ
ਪਿੰਡ ਤੇ ਡਾਕ:—ਰੱਤੋਂ
ਵਾਇਆ—ਚਮਕੌਰ ਸਾਹਿਬ
ਜ਼ਿਲ੍ਹਾ—ਫਤਿਹਗੜ ਸਾਹਿਬ

### 9—ਚੋਹਲਾ ਸਾਹਿਬ

**ਪ੍ਰਧਾਨ ।**
ਸ੍ਰੀ ਜਸਮੇਲ ਸਿੰਘ S/o ਸ੍ਰੀ ਕੁੰਦਨ ਸਿੰਘ
ਪਿੰਡ ਤੇ ਡਾ:—ਚੰਬਾ ਕਲਾਂ
ਵਾਇਆ—ਚੋਹਲਾ ਸਾਹਿਬ
ਜ਼ਿਲ੍ਹਾ ਅਮ੍ਰਿਤਸਰ—143408

**ਸਕੱਤਰ :**
ਸ੍ਰੀ ਜਸਵੰਤ ਸਿੰਘ
ਪੱਤੀ ਬਾਦੇ ਦੀ
ਪਿੰਡ ਤੇ ਡਾ: ਚੋਹਲਾ ਸਾਹਿਬ
ਜ਼ਿਲ੍ਹਾ ਅਮ੍ਰਿਤਸਰ

### 10—ਦੋਰਾਹਾ

**ਪ੍ਰਧਾਨ :**
ਸ੍ਰੀ ਰਜਿੰਦਰ ਕੁਮਾਰ
S/o ਸ੍ਰੀ ਪਿਆਰਾ ਲਾਲ
C/o ਵਾਲੀਆ ਕਲੀਨਿਕ (ਰੇਲਵੇ ਰੋਡ)
ਨੇੜੇ ਡਾ: ਯੋਗਰਾਜ
ਦੋਰਾਹਾ (ਲੁਧਿਆਣਾ)—141421

**ਸਕੱਤਰ :**
ਸ੍ਰੀ ਸਤਪਾਲ ਛੰਦੜਾ
S/o ਸ੍ਰੀ ਜਰਨੈਲ ਸਿੰਘ
ਪਿੰਡ ਤੇ ਡਾ: —ਛੰਦੜਾਂ
ਜ਼ਿਲ੍ਹਾ—ਲੁਧਿਆਣਾ—141113
ਫੋਨ : 835367

### 11—ਧੂਰੀ

**ਪ੍ਰਧਾਨ :**
ਸ੍ਰੀ ਸੁਖਦੇਵ ਧੂਰੀ
ਨੇੜੇ ਰੇਲਵੇ ਹਸਪਤਾਲ
ਧੂਰੀ—148024
ਜ਼ਿਲ੍ਹਾ ਸੰਗਰੂਰ

**ਸਕੱਤਰ :**
ਸ੍ਰੀ ਤਰਸੇਮ ਸਿੰਘ S/o ਸ੍ਰੀ ਮੀਹਾਂ ਸਿੰਘ
12/99, ਨੇੜੇ ਨਵਾਂ ਟੈਲੀਫੋਨ ਐਕਸਚੇਂਜ,
ਧੂਰੀ
ਜ਼ਿਲ੍ਹਾ ਸੰਗਰੂਰ—148024

### 12—ਫਗਵਾੜਾ

**ਪ੍ਰਧਾਨ :**
ਸ੍ਰੀ ਮੋਹਣ ਸਿੰਘ
ਮਨਜੀਤ ਮੈਟਰਨਿਟੀ ਹੌਸਪੀਟਲ
ਖੋੜਾ ਮਸੀਤ ਰੋਡ
ਫਗਵਾੜਾ—144401

**ਸਕੱਤਰ :**
ਸ੍ਰੀ ਸੁਰਿੰਦਰ ਪਾਲ



### 13—ਗੜ੍ਹਸ਼ੰਕਰ

**ਪ੍ਰਧਾਨ :**
ਸ੍ਰੀ ਸਤਪਾਲ S.S.A.
66 ਕੇ. ਵੀ. ਸਬ ਸਟੇਸ਼ਨ
ਪੰ: ਰਾ: ਬਿ: ਬੋਰਡ ਗੜਸ਼ੰਕਰ
ਜ਼ਿਲ੍ਹਾ ਹੁਸ਼ਿਆਰਪੁਰ—144527
ਫੋਨ—01884-22085

**ਸਕੱਤਰ :**
ਸ੍ਰੀ ਕੁਲਦੀਪ ਸਿੰਘ
ਸੈਣੀ ਜਨਰਲ ਸਟੋਰ
ਰੇਲਵੇ ਰੋਡ, ਗੜਸ਼ੰਕਰ
ਜ਼ਿਲ੍ਹਾ ਹੁਸ਼ਿਆਰਪੁਰ
ਪਿੰਨ—144527

### 14—ਹੁਸ਼ਿਆਰਪੁਰ

**ਸਕੱਤਰ :**
ਸ੍ਰੀ ਸੁਖਜੀਤ
ਪਿੰਡ ਤੇ ਡਾਕ: ਅਭੋਵਾਲ ਭੂੰਗਾ
ਜ਼ਿਲ੍ਹਾ— ਹੁਸ਼ਿਆਰਪੁਰ

### 15—ਜੋਧਾਂ

**ਪ੍ਰਧਾਨ :**
ਸ੍ਰੀ ਮਨਵੀਰ ਸਿੰਘ
V.P.O. ਢੇਪਈ
ਜ਼ਿਲ੍ਹਾ ਲੁਧਿਆਣਾ

**ਸਕੱਤਰ :**
ਡਾ: ਪ੍ਰਦੀਪ ਸਿਘ D.H.M.S.
V.P.O. ਜੋਧਾਂ, ਜ਼ਿਲ੍ਹਾ ਲੁਧਿਆਣਾ
ਪਿੰਨ : 14209, ਫੋਨ : 842206

### 16—ਕਪੂਰਥਲਾ

**ਪ੍ਰਧਾਨ :**
ਸ੍ਰੀ ਗੁਰਬਖਸ਼ ਰਾਮ
R.C.F. 863A
ਕਪੂਰਥਲਾ—144602

**ਸਕੱਤਰ :**
ਸ੍ਰੀ ਤਰਨਜੀਤ ਸਿੰਘ
R.C.F. 832A
ਕਪੂਰਥਲਾ—144602

### 17—ਖੰਨਾ

**ਪ੍ਰਧਾਨ :**
ਸ੍ਰੀ ਬਲਬੀਰ ਸਿੰਘ
ਮਕਾਨ ਨ: 1489
ਵਾਰਡ ਨੰ: 3, ਨਵੀਂ ਆਬਾਦੀ
ਖੰਨਾ—141001, ਲੁਧਿਆਣਾ

**ਸਕੱਤਰ :**
ਸ੍ਰੀ ਜਗਜੀਤ ਸਿੰਘ
V.P.O. ਢੰਡਪੁਰ
ਤਹਿ: ਸਮਰਾਲਾ—141001
ਜ਼ਿਲਾ ਲੁਧਿਆਣਾ

### 18—ਖਮਾਣੋ

**ਪ੍ਰਧਾਨ :**
ਸ੍ਰੀ ਸਤੀਸ਼ ਪ੍ਰੇਮੀ
V.P.O.—ਕਰਗਲਾਂ
ਤਹਿਸੀਲ—ਸਮਰਾਲਾ
ਜ਼ਿਲ੍ਹਾ— ਲੁਧਿਆਣਾ

**ਸਕੱਤਰ :**
ਸ੍ਰੀ ਅਮਨਦੀਪ ਸਿੰਘ
V.P.O. ਖਮਾਣੋਂ
ਜ਼ਿਲਾ—ਫਤਿਹਗੜ ਸਾਹਿਬ
ਪਿੰਨ—140801

### 19—ਲੁਧਿਆਣਾ

**ਪ੍ਰਧਾਨ :**
ਸ੍ਰੀ ਜਸਵੰਤ ਸਿੰਘ
295-L, ਨੇੜੇ ਸਨੇਤ ਪਿੰਡ
ਭਾਈ ਰਣਧੀਰ ਸਿੰਘ ਨਗਰ
ਲੁਧਿਆਣਾ

**ਸਕੱਤਰ :**
ਸ੍ਰੀ ਸੁਖਜੀਤ ਅਲਕੜਾ
H.B. 131, M.I.G. ਫਲੈਟ
ਨੇੜੇ ਪੁਲਿਸ ਚੌਂਕੀ, ਦੁਗਰੀ ਰੋਡ
ਲੁਧਿਆਣਾ
ਸੰਪਰਕ ਸੂਤਰ (452066)

### 20—ਲਾਂਬੜਾ

**ਪ੍ਰਧਾਨ :**
ਸ੍ਰੀ ਨਵਦੀਪ ਕੁਮਾਰ
V.P.O.—ਲੱਲੀਆਂ ਕਲਾਂ
ਜਲੰਧਰ—144028

**ਸਕੱਤਰ :**
ਸ੍ਰੀ ਸੰਜੀਵ ਸਵੀ
V.P.O.—ਲਾਂਬੜਾ
ਜਲੰਧਰ—144026

### 21—ਲਹਿਰਾਗਾਗਾ

**ਪ੍ਰਧਾਨ :**
ਮਾਸਟਰ ਪਰਮਵੇਦ
S/o ਸ੍ਰੀ ਹਰੀ ਸਿੰਘ
ਭਗਤ ਸਿੰਘ ਬਸਤੀ
ਨੇੜੇ ਪੁਰਾਣਾ ਬਸ ਸਟੈਂਡ, ਲਹਿਰਾਗਾਗਾ
ਜ਼ਿਲ੍ਹਾ ਸੰਗਰੂਰ—148031

**ਸਕੱਤਰ :**
ਸ੍ਰੀ ਹੇਮਰਾਜ ਨੰਗਲਾ ਮੈਨੇਜਰ
ਪੰਜਾਬ ਪਬਲਿਕ ਸਕੂਲ
ਲਹਿਰਾਗਾਗਾ
ਜ਼ਿਲ੍ਹਾ ਸੰਗਰੂਰ
ਪਿੰਨ—148031

### 22—ਮਕਤਸਰ—ਲੱਖੇਵਾਲੀ

**ਪ੍ਰਧਾਨ :**
ਸ੍ਰੀ ਗਣਪਤ ਰਾਮ
ਪੰਜਾਬ ਰਾਜ ਬਿਜਲੀ ਬੋਰਡ
ਸਬ-ਡਿਵੀਜਨ ਅਰਨੀਵਾਲਾ, ਸ਼ੇਖ ਸੁਭਾਨ
ਤਹਿ: ਫਾਜ਼ਿਲਕਾ, ਜ਼ਿਲ੍ਹਾ ਫਿਰੋਜ਼ਪੁਰ

**ਸਕੱਤਰ :**
ਸ੍ਰੀ ਸੰਤੋਸ਼ ਭੂੰਦੜ
ਪਿੰਡ ਤੇ ਡਾਕ:—ਭੂੰਦੜ
ਤਹਿ: ਮੁਕਤਸਰ
ਜ਼ਿਲ੍ਹਾ ਫਰੀਦਕੋਟ

### 23—ਮੋਹਾਲੀ

**ਪ੍ਰਧਾਨ :**
ਸ੍ਰੀ ਮਨਮੋਹਨ ਕੁਮਾਰ
131, ਫੇਜ਼ 3 B-I
ਮੁਹਾਲੀ—160059, ਫੋਨ : 572673

**ਸਕੱਤਰ :**
ਸ੍ਰੀ ਲਖਵਿੰਦਰ ਸਿੰਘ
HM—102, ਫੇਜ਼ 3B-I
ਮੁਹਾਲੀ—160059

### 24—ਮਾਨਸਾ

**ਪ੍ਰਧਾਨ :**
ਸ੍ਰੀ ਨਛੱਤਰ ਸਿੰਘ ਖਿਆਲਾ
H. No. 592, W. No. 2
ਚੰਦ ਚਹਿਲ ਸਟਰੀਟ, ਦਸ਼ਮੇਸ਼ ਨਗਰ
ਮਾਨਸਾ
ਪਿੰਨ—151505

**ਸਕੱਤਰ :**
ਸ੍ਰੀ ਗੁਰਦੀਪ ਸਿੰਘ
ਪ੍ਰੋਫੈਸਰ ਕਲੋਨੀ
ਸਾਹਮਣੇ ਧਾਗਾ ਮਿਲ
ਮਾਨਸਾ
ਪਿੰਨ 151505



### 25—ਮਾਛੀਵਾੜਾ

**ਪ੍ਰਧਾਨ :**
ਸ੍ਰੀ ਹਰਿੰਦਰ ਕੁਮਾਰ
ਪਿੰਡ ਤੇ ਡਾ:—ਮਾਛੀਵਾੜਾ
ਮਕਾਨ ਨੰ: 2860
ਨੇੜੇ ਬਾਬੂ ਰਾਮ ਕਾ ਵਾੜਾ
ਜ਼ਿਲ੍ਹਾ ਲੁਧਿਆਣਾ—141115

**ਸਕੱਤਰ :**
ਸ੍ਰੀ ਕੰਵਲਜੀਤ ਸਿੰਘ
S/o ਸ੍ਰੀ ਜਸਪਾਲ
ਦਸਮੇਸ਼ ਕਲੋਨੀ
ਮਾਛੀਵਾੜਾ—141115

### 26—ਮਾਹਿਲਪੁਰ

**ਪ੍ਰਧਾਨ :**
ਸ੍ਰੀ ਨਰਿੰਦਰ ਸਿੰਘ
S/o ਸ੍ਰੀ ਕਰਤਾਰ ਚੰਦ
ਅੰਬੇਡਕਰ ਨਗਰ, ਮਾਹਿਲਪੁਰ
ਜ਼ਿਲ੍ਹਾ ਹੁਸ਼ਿਆਰਪੁਰ

**ਸਕੱਤਰ :**
ਸ੍ਰੀ ਸੁਰਿੰਦਰ ਪਾਲ
S/o ਸ੍ਰੀ ਠਾਕੁਰ ਦਾਸ
ਪਿੰਡ ਤੇ ਡਾ:—ਬਿਛੋਹੀ ਬਰਸਾਤਾ
ਬਸੀ ਕਲਾਂ, ਜ਼ਿਲ੍ਹਾ ਹੁਸ਼ਿਆਰਪੁਰ

### 27—ਪਟਿਆਲਾ

**ਸਕੱਤਰ :**
ਸ੍ਰੀ ਨਿਰਮਲ ਸਾਧਾਂਵਾਲੀਆ
ਹੋਸਟਲ ਨੰ: 4. ਕਮਰਾ ਨੰ: 39 A
ਪੰਜਾਬੀ ਯੂਨੀਵਰਸਿਟੀ ਪਟਿਆਲਾ

### 28—ਰੋਪੜ

**ਪ੍ਰਧਾਨ :**
ਸ੍ਰੀ ਪਰਮਜੀਤ ਬਬਲਾ
Opp. ਜੋਤੀ ਗੈਸ ਸਰਵਿਸ
ਹਸਪਤਾਲ ਰੋਡ, ਰੋਪੜ—140001

**ਸਕੱਤਰ :**
ਸ੍ਰੀ ਨਿਰਮਲ ਸਿੰਘ 'ਮਾਹਿਲਪੁਰੀ'
ਮਕਾਨ ਨੰ: 1572/E, ਗਲੀ ਨੰ: 3
ਪ੍ਰੀਤ ਕਲੋਨੀ ਰੋਪੜ।

### 29—ਰਾੜਾ ਸਾਹਿਬ

**ਪ੍ਰਧਾਨ :**
ਸ੍ਰੀ ਹਰਜੀਤ ਵੈਦ
ਲੱਕੀ ਸਟੂਡਿਉ
ਕਰਮਸਰ ਰਾੜਾ ਸਾਹਿਬ
ਜ਼ਿਲ੍ਹਾ ਲੁਧਿਆਣਾ
Phone : 73063 P.P. : 30

**ਸਕੱਤਰ :**
ਸ੍ਰੀ ਰਾਮ ਰਖਾ ਸਿੰਘ
'ਜੀਰਖ'

### 30—ਰਾਮਪੁਰਾ ਫੂਲ

**ਪ੍ਰਧਾਨ ;**
ਸ੍ਰੀ ਜਗਦੇਵ ਸਿੰਘ
C/o ਮਾਨਸਿਕ ਰੋਗੀਆਂ ਦਾ ਇਲਾਜ ਕੇਂਦਰ
ਨੇੜੇ ਬੱਸ ਅੱਡਾ
ਰਾਮਪੁਰਾ ਫੂਲ—151103

**ਸਕੱਤਰ :**
ਸ੍ਰੀ ਜੰਟਾ ਸਿੰਘ ਗਿਲ ਕਲਾਂ
H. No. B 37/68
ਪੁਰਾਣੀ ਰਾਧਾ ਸਵਾਮੀ ਕਲੋਨੀ
ਗਲੀ ਨੰ: 2
ਰਾਮਪੁਰਾ ਫੂਲ—151103

### 31—ਸੰਗਰੂਰ

**ਪ੍ਰਧਾਨ :**
ਡਾ: ਅਮਰਜੀਤ ਸਿੰਘ (ਮਾਨ)
ਹੋਮਿਓਪੈਥਿਕ ਮੈਡੀਕਲ ਅਫਸਰ
ਕੋਠੀ ਨੰ: 108, ਗਲੀ ਨੰ: 1
ਮੁਬਾਰਿਕ ਕੋਠੀ ਏਰੀਆ ਸੰਗਰੂਰ ਫੋਨ : 30140

**ਸਕੱਤਰ :**
ਪ੍ਰੋ: ਜਗਦੇਵ ਸਿੰਘ ਸੋਹੀ
C/o ਓਮ ਪ੍ਰਕਾਸ਼ ਸਿੰਗਲ (ਐਡਵੋਕੇਟ)
ਪੁਰਾਣੀ ਮੰਡੀ ਗਲੀ
ਸੰਗਰੂਰ ਫੋਨ : 30587

### 32—ਸ਼ਾਹਕੋਟ

**ਪ੍ਰਧਾਨ :**
ਸ੍ਰੀ ਬਿੱਟੂ ਰੁਪੇਵਾਲੀ
V.P.O.—ਰੁਪੇਵਾਲੀ
ਤਹਿ: ਨਕੋਦਰ
ਜਲੰਧਰ—144701

**ਸਕੱਤਰ :**
ਅਮਨ ਬਾਗ ਪੁਰੀ
C/o ਅੱਪੂ ਆਰਟ ਪ੍ਰੈਸ
ਨੇੜੇ ਨਵਾਂ ਡਾਕਘਰ
ਸ਼ਾਹਕੋਟ
ਜ਼ਿਲ੍ਹਾ ਜਲੰਧਰ—144702

### 33—ਸੁਧਾਰ

**ਪ੍ਰਧਾਨ :**
ਸ੍ਰੀ ਕੁਲਦੀਪ ਸਿੰਘ E.D.A.
S/o ਸ: ਅਜੀਤ ਸਿੰਘ
V.P.O.—ਪੁੜੈਣ
ਜ਼ਿਲ੍ਹਾ ਲੁਧਿਆਣਾ—141102

**ਸਕੱਤਰ :**
ਮਾਸਟਰ ਬਲਦੇਵ ਸਿੰਘ
E/o ਸ੍ਰੀ ਮਲਕੀਤ ਸਿੰਘ
V.P.O.—ਬਹਜਲਿਟਾਂ VIA ਹਲਵਾਰਾ
ਲੁਧਿਆਣਾ—141107

### 34—ਸੁਲਹਘਰਾਟ

**ਪ੍ਰਧਾਨ :**
ਸ੍ਰੀ ਪੂਰਨ ਸਿੰਘ 'ਉਪਲ'
V.P.O.—ਗੁਜਰਾਂ
ਤਹਿ: ਸੁਨਾਮ, ਜ਼ਿਲ੍ਹਾ ਸੰਗਰੂਰ

**ਸਕੱਤਰ :**
ਸ੍ਰੀ ਅਮਰੀਕ ਸਿੰਘ
V.P.O.—ਖੜਿਆਲ
VIA—ਸੁਨਾਮ, ਜ਼ਿਲ੍ਹਾ ਸੰਗਰੂਰ

### 35—ਸਰਦੂਲਗੜ੍ਹ

**ਪ੍ਰਧਾਨ :**
ਸ੍ਰੀ ਜਗਦੀਪ ਸਿੰਘ
S/O ਸ੍ਰੀ ਮਨਜੀਤ ਸਿੰਘ
V.P.O.—ਭਗਵਾਨਪੁਰ (ਹੀਂਗਣਾਂ)
ਤਹਿ:—ਸਰਦੂਲਗੜ੍ਹ
ਜ਼ਿਲ੍ਹਾ ਮਾਨਸਾ

**ਸਕੱਤਰ :**
ਸ੍ਰੀ ਅਰਵਿੰਦਰ ਸਿੰਘ
S/o ਸ੍ਰੀ ਨਰੰਜਨ ਸਿੰਘ
ਪਿੰਡ—ਚੂਹੜੀਆਂ, ਡਾ: ਕੁਸਲਾ
ਤਹਿ:—ਸਰਦੂਲਗੜ੍ਹ
ਜ਼ਿਲ੍ਹਾ ਮਾਨਸਾ—151506

### 36—ਤਲਵੰਡੀ ਭਾਈ

**ਪ੍ਰਧਾਨ :**
ਸ੍ਰੀ ਸੋਹਣ ਲਾਲ S/o ਸ੍ਰੀ ਬਸੰਤ ਲਾਲ
ਸੋਹਣ ਲਾਲ ਸਾਇਕਲ ਵਰਕਸ
ਸਾਧੂ ਵਾਲਾ ਗੇਟ, ਤਲਵੰਡੀ ਭਾਈ
ਜ਼ਿਲ੍ਹਾ—ਫਿਰੋਜ਼ਪੁਰ

**ਸਕੱਤਰ :**
ਸ੍ਰੀ ਦੇਵ ਰਾਜ S/o ਸ੍ਰੀ ਰਾਮ ਸਰੂਪ
ਰੂਪਲਾਲ, ਰਾਮਸਰੂਪ ਹਲਵਾਈ
ਦਾਣਾ ਮੰਡੀ, ਤਲਵੰਡੀ ਭਾਈ
ਜ਼ਿਲ੍ਹਾ—ਫਿਰੋਜ਼ਪੁਰ





## ਮੈਂ ਤਰਕਸ਼ੀਲ ਕਿਵੇਂ ਬਣਿਆ

—ਜਗਦੇਵ ਰਾਮਪੁਰਾ

ਮੇਰੇ ਮਾਤਾ ਜੀ ਬਹੁਤ ਹੀ ਧਾਰਮਕ ਖਿਆਲਾਂ ਦੇ ਸਨ ਅਤੇ ਮੰਨਤਾਂ ਮੰਗਣ ਦਾ ਸੁਭਾਅ ਸੀ। ਦੇਵੀ ਦੇਵਤਿਆਂ ਤੋਂ ਇਲਾਵਾ ਮਿਆਰੀ ਵਾਲੇ ਪੀਰ ਦੇ ਚਿਰਾਗ ਲਾਉਣੇ, ਸੰਗਰਾਂਦ ਵਾਲੇ ਦਿਨ ਗੁਰਦੁਆਰੇ ਸੀਦਾ ਪੱਤਰਾ ਦੇ ਆਉਣਾ, ਮਟੀ ਵਾਲੇ ਬਾਬੇ ਦੀ ਦਸਵੀਂ ਵਾਲੇ ਦਿਨ ਰੋਟੀ ਖੁਆਕੇ ਕੱਘਾ ਸਾਫਾ ਦੇਣਾ। ਘਰ ਆਏ ਮੰਗਤੇ ਜਾਂ ਭਗਵੇਂ ਭੇਸਧਾਰੀ ਨੂੰ ਖਾਲੀ ਨਾ ਮੋੜਨਾ। ਜੇ ਕਿਤੇ ਮੱਝ ਟਾਈਮ ਸਿਰ ਨਾ ਮਿਲਣੀ ਤਾਂ ਬਾਬਾ ਜੀ ਤੋਂ ਪਾਣੀ ਕਰਾਉਣ ਚਲੇ ਜਾਣਾ। ਜਦੋਂ ਰੋਟੀ ਪਕਾਉਣੀ ਤਾਂ ਪਹਿਲੇ ਰੋਟੀ ਕੁੱਤੇ ਨੂੰ ਪਾਉਣੀ। ਗਾਂ ਨੂੰ ਹਰ ਰੋਜ਼ ਪੇੜਾ ਦੇਣਾ ਕਦੇ ਨਹੀਂ ਭੁਲਦੀ ਸੀ। ਜਦੋਂ ਸਾਨੂੰ ਨਵੇਂ ਕਪੜੇ ਸੁਆਕੇ ਦੇਣੇ ਤਾਂ ਕਹਿੰਦੀ ਪਹਿਲਾਂ ਕੰਨਿਆਂ ਦੇ ਚਰਨੀਂ ਲਾਓ ਅਤੇ ਚੜ੍ਹਦੇ ਵਲ ਮੂੰਹ ਕਰਕੇ ਪਾਓ। ਜਦੋਂ ਕਦੇ ਅਸੀਂ ਦੁੱਧ ਪੀਕੇ ਖੇਤ ਨੂੰ ਜਾਣਾ ਹੁੰਦਾ ਤਾਂ ਕਹਿਣਾ ਮੂੰਹ ਨੂੰ ਰਾਖ ਜਾਂ ਲੂਣ ਲਾਕੇ ਜਾਓ, ਕਿਤੇ ਓਪਰੀ ਸ਼ੈਅ ਨਾ ਚੰਬੜ ਜਾਏ। ਮੈਂ ਕੋਈ 15 ਸਾਲਾਂ ਦਾ ਹੋਵਾਂਗਾ। ਸਾਡੇ ਦਰਵਾਜ਼ੇ ਅੱਗੇ ਇਕ ਲੱਕੜ ਦਾ ਬੁੱਤ ਬਣਾ ਕੇ ਗੱਡਿਆ ਹੋਇਆ ਸੀ, ਜਿਸ ਨੂੰ ਮਾਂ ਹਨੂਮਾਨ ਕਿਹਾ ਕਰਦੀ ਸੀ ਅਤੇ ਮੰਗਲਵਾਰ ਨੂੰ ਉਸ ਦੇ ਨਾਂ ਦੀ ਮੰਨੀ ਪਕਾ ਕੇ ਵੰਡਿਆ ਕਰਦੀ ਸੀ। ਮੈਂ ਦਿਕ ਦਿਨ ਛੱਪੜ ਤੇ ਲਿਜਾਣ ਲਈ ਮੱਝ ਖੋਲ੍ਹ ਦਿੱਤੀ। ਕੱਟੀ ਖੋਲਣ ਲਗਿਆ, ਤਾਂ ਮੱਝ ਉਸ ਹਨੂਮਾਨ ਨਾਲ ਸਿਰ ਖੁਰਕਣ ਲੱਗ ਪਈ ਤੇ ਹਨੂੰਮਾਨ ਮੁੱਢ 'ਚੋਂ ਟੁੱਟ ਗਿਆ। ਕਿਉਂਕਿ ਉਸ ਨੂੰ ਸਿਉਂਕ ਨੇ ਖਾ ਲਿਆ ਸੀ। ਮੈਂ ਮਾਂ ਨੂੰ ਕਿਹਾ ਕਿ ਜੇ ਤੇਰਾ ਹਨੂਮਾਨ ਆਵਦੀ ਰਾਖੀ ਨਹੀਂ ਕਰਦਾ ਤਾਂ ਦੂਸਰੇ ਦਾ ਕੀ ਸੁਆਰੂ ? ਮੇਰੇ ਵਿੱਚ ਤਰਕਸ਼ੀਲਤਾ ਦੀ ਜਾਗ ਲੱਗ ਚੁੱਕੀ ਸੀ ਤੇ ਮੈਂ ਇਸੇ ਰਸਤੇ ਚੱਲ ਪਿਆ।

## ਲਾਈਫ ਮੈਂਬਰਸ਼ਿਪ

146. ਸਰਪੰਚ
ਗ੍ਰਾਮ ਪੰਚਾਇਤ ਕੀਤੀ ਅਫ਼ਗਾਨਾ
ਡਾ: ਖਾਨਾ ; ਬਹਿਲੋਲਪੁਰ
ਤਹਿ: ਤੇ ਜ਼ਿਲ੍ਹਾ—ਰੋਪੜ।

147. ਸਰਪੰਚ
ਗ੍ਰਾਮ ਪੰਚਾਇਤ ਪਿੱਪਲ ਮਾਜਰਾ
ਡਾਕਖਾਨਾ—ਚਮਕੌਰ ਸਾਹਿਬ
ਤਹਿ: ਤੇ ਜ਼ਿਲ੍ਹਾ—ਰੋਪੜ—140112

148. ਮਾ: ਦਰਸ਼ਨ ਸਿੰਘ
V. P. O. ਖੇੜੀ ਸਲਾਬਤਪੁਰ
ਜ਼ਿਲ੍ਹਾ—ਰੋਪੜ।

149. ਸੋਹਣ ਥਾਪਰ
ਦੀਪਕ ਆਟੋ ਸਟੋਰ ਭਾਦਸੋਂ
ਜ਼ਿਲ੍ਹਾ : ਪਟਿਆਲਾ।

150. ਸੁਖਪਾਲ ਪੋਲਟਰੀ ਫੀਡ
ਨੇੜੇ ਪੁਲਿਸ ਥਾਣਾ
ਖਰੜ।

151. ਸਰਪੰਚ
ਗ੍ਰਾਮ ਪੰਚਾਇਤ
ਪਿੰਡ : ਬਹਿਲੋਲਪੁਰ
ਡਾ: ਸਮਰਾਲਾ।

152. ਸ੍ਰੀ ਮਦਨ ਲਾਲ
S/o ਕਾਮਰੇਡ ਨਿਰੰਜਣ ਸਿੰਘ
ਸਤੀਸ਼ ਮੈਡੀਕਲ ਹਾਲ
ਬੱਸ ਸਟੈਂਡ, ਬੁਲ੍ਹੋਵਾਲ
ਜ਼ਿਲ੍ਹਾ—ਹੁਸ਼ਿਆਰਪੁਰ।

# ਦੁੱਖੀ ਪਰੀਵਾਰ

—ਮੁਕੰਦ ਕਮਲ ਬਾਘਾ ਪੁਰਾਣਾ

ਦੁਕਾਨ ਤੇ ਪਹੁੰਚਿਆ ਹੀ ਸਾਂ ਕਿ ਇਕ ਵੈਨ ਦੁਕਾਨ ਤੇ ਰੁਕੀ, ਜਿਸ ਵਿਚੋਂ ਕੁਝ ਜਾਣੇ ਪਹਿਚਾਣੇ ਚਿਹਰੇ ਉਤਰੇ ਜੋ ਮੁੱਦਕੀ ਲਾਗੇ ਪੈਂਦੇ ਪਿੰਡ ਦੇ ਵਸਨੀਕ ਸਨ—ਹੈਲੋ-ਹੈਲੋ ਤੋਂ ਪਿਛੋਂ ਉਨ੍ਹਾਂ ਮੈਨੂੰ ਕਿਹਾ ਕਿ, "ਬਾਈ ਤੈਨੂੰ ਲੈਣ ਆਏ ਹਾਂ।" ਕਾਰਣ ਪੁੱਛਣ ਦੇ ਉਨ੍ਹਾਂ ਦਸਿਆ ਕਿ ਸਾਡੇ ਪਿੰਡ ਦਾ ਇੱਕ ਪਰੀਵਾਰ ਬਹੁਤ ਦੁੱਖੀ ਹੈ ਜਿਨ੍ਹਾਂ ਦੀ ਲੜਕੀ ਓਪਰੀ ਸ਼ੈਅ ਕਾਰਣ ਖੇਡ ਰਹੀ ਹੈ ਇਹ ਭਾਵੇਂ ਕਈ ਦਿਨਾਂ ਤੋਂ ਚਲ ਰਿਹਾ ਹੈ । ਉਨ੍ਹਾਂ ਲੜਕੀ ਨੂੰ ਹਰੀਏ ਵਾਲੇ ਦੇਵੀ ਨੂੰ ਵੀ ਦਿਖਾਇਆ ਜਿਸ ਨੇ ਪੰਜ ਸੌ ਰੁਪਏ ਦੀ ਮੰਗ ਕੀਤੀ, ਰੁਪਏ ਨਹੀਂ ਸਨ ਦੇ ਸਕਦੇ ਇਸ ਲਈ ਵਾਪਸ ਲੈ ਆਏ। ਫਿਰ ਰਾਜੇ ਆਣੇ ਇੱਕ ਸਾਧ ਕੋਲ ਲੈ ਗਏ ਪਰ ਉਸ ਦੇ ਤਵੀਤ ਨੇ ਵੀ ਕੋਈ ਫਾਇਦਾ ਨਹੀਂ ਕੀਤਾ ਅਤੇ ਕੁੜੀ ਉਸੇ ਤਰ੍ਹਾਂ ਘਰ ਆ ਕੇ ਖੇਡ ਰਹੀ ਹੈ। ਪਿੰਡ ਦੀ ਧੀ ਧਿਆਣੀ ਹੋਣ ਕਾਰਣ ਸਾਥੋਂ ਉਸਦਾ ਦੁੱਖ ਦੇਖਿਆ ਨਹੀਂ ਗਿਆ ਇਸ ਲਈ ਅਸੀਂ ਘਰ ਦਿਆਂ ਨਾਲ ਗੱਲ ਕਰ ਕੇ ਤੇਰੇ ਕੋਲ ਆਏ ਹਾਂ—

ਲੋੜੀਂਦੀ ਦਵਾਈ ਤੇ ਕੁਝ ਟਰਿਕ ਲੈ ਕੇ ਮੈਂ ਉਨ੍ਹਾਂ ਦੇ ਨਾਲ ਚਲ ਪਿਆ। ਜਦੋਂ ਪਿੰਡ ਪਹੁੰਚੇ ਤਾਂ ਗਲੀ ਮੁਹੱਲੇ ਦੇ ਲੋਕ ਸਾਰੇ ਹੀ ਇਕੱਠੇ ਹੋਏ ਘਰਾਂ ਤੋਂ ਬਾਹਰ ਇੱਕ ਥਾਂ ਖੜੇ ਸਨ। ਅਸੀਂ ਵੈਨ ਚੋਂ ਉਤਰੇ ਘਰ ਜਾਣ ਤੋਂ ਪਹਿਲਾਂ ਮੈਂ ਗਲੀ ਵਿੱਚ ਖੜੇ ਲੋਕਾਂ ਨੂੰ ਆਪਣੇ-ਆਪਣੇ ਘਰ ਜਾਣ ਲਈ ਕਿਹਾ ।

ਦੁੱਖੀ ਪਰੀਵਾਰ ਦੇ ਘਰ ਦਾਖਲ ਹੋਇਆ ਤਾਂ ਸੁਣਿਆ ਕਿ ਕੋਈ ਲੜਕੀ ਉੱਚੀ ਉੱਚੀ ਬੋਲ ਰਹੀ ਹੈ—"ਉ ਆ ਗਿਆ—ਉ ਆ ਗਿਆ, ਮੈਨੂੰ ਮਾਰ ਦੂਗਾ—ਮੈਨੂੰ ਮਾਰ ਦੂਗਾ।" ਹਨੇਰਾ ਹੋਣ ਕਾਰਣ ਕੁਝ ਨਹੀਂ ਸੀ ਦਿਸ ਰਿਹਾ। ਨੇੜੇ ਜਾਣ ਤੇ ਦੇਖਿਆ, ਇੱਕ ਲੜਕੀ ਮੰਜੇ ਉਪਰ ਬੈਠੀ ਹੈ ਤੇ ਇੱਕ ਪਾਸੇ ਤੋਂ ਉਸ ਦੇ ਬਾਪ ਨੇ ਉਸ ਨੂੰ ਪਕੜਿਆ ਹੋਇਆ ਤੇ ਦੂਜੇ ਪਾਸਿਓਂ ਉਸ ਦੀ ਭੈਣ ਨੇ। ਬਿਮਾਰ ਲੜਕੀ ਚੀਕਾਂ ਮਾਰ ਰਹੀ ਸੀ। ਕੁਝ ਆਂਢ-ਗੁਆਂਢ ਦੇ ਲੋਕ ਕੋਲ ਮੰਜਿਆਂ ਉਪਰ ਬੈਠੇ ਸਨ ਅਤੇ ਸਾਰਾ ਤਮਾਸ਼ਾ ਵੇਖ ਰਹੇ ਸਨ। ਲੜਕੀ ਕਿਸੇ ਲੜਕੇ ਦੀ ਅਵਾਜ਼ ਵਿੱਚ ਗੱਲਾਂ ਕਰ ਰਹੀ ਸੀ ਜੋ ਕਹਿ ਰਿਹਾ ਸੀ, "ਕਿ ਮੈਂ ਇਸ ਲੜਕੀ ਨੂੰ ਆਪਣੇ ਨਾਲ ਲੈ ਜਾਣਾ ਹੈ—ਇਸ ਨੂੰ ਛੱਡਣਾ ਨਹੀਂ।"

ਇਹ ਸਭ ਦੇਖਣ ਤੋਂ ਪਿਛੋਂ ਮੈਂ ਆਪਣੀ ਕਾਰਵਾਈ ਸ਼ੁਰੂ ਕੀਤੀ। ਸਭ ਤੋਂ ਪਹਿਲਾਂ ਮੈਂ ਲੜਕੀ ਨੂੰ ਉਸ ਦੇ ਬਾਪ ਅਤੇ ਭੈਣ ਤੋਂ ਛੁਡਵਾਇਆ। ਉਸ ਨੂੰ ਇਕਲੀ ਬੈਠਣ ਲਈ ਕਿਹਾ ਤੇ ਨਾਲ ਹੀ ਕਿਹਾ, 'ਹੁਣ ਤੈਨੂੰ ਕੁਝ ਨਹੀਂ ਹੁੰਦਾ ਮੈਂ ਆ ਗਿਆ ਹਾਂ। ਚੁੱਪ ਕਰਕੇ ਮੰਜੇ ਤੇ ਲੇਟ ਜਾ।' ਮੇਰੀ ਗੱਲ ਦਾ ਸ਼ਾਇਦ ਬੀਰੋ ਤੇ ਅਸਰ ਹੋ ਗਿਆ। ਉਹ ਚੁੱਪ ਕਰਕੇ ਪੈ ਗਈ।

ਬੀਰੋ ਦੇ ਬਾਪ ਨੇ ਦਸਿਆ ਕਿ ਦੋ ਮਹੀਨੇ ਪਹਿਲਾਂ ਦੀ ਗੱਲ ਹੈ ਕਿ ਅਚਾਨਕ ਉਸ ਦੇ ਘਰ ਵਾਲੀ (ਬੀਰੋ ਦੀ ਮਾਂ) ਬਿਮਾਰ ਪੈ ਗਈ, ਮਹੀਨਾ ਭਰ ਡਾਕਟਰਾਂ ਦੀ ਦਵਾਈ ਖਾਣ ਦੇ ਪਿਛੋਂ ਇਕ ਸ਼ਾਮ ਚਲ ਵਸੀ ਤੇ ਫਿਰ ਕੀ ਸੀ ਘਰ ਵਿਚ ਬਿਪਤਾ ਦਾ ਪਹਾੜ ਟੁੱਟ ਪਿਆ। ਵੱਡੇ ਮੁੰਡੇ ਨੂੰ ਟਾਇਫਾਈਡ, ਛੋਟੇ ਮੁੰਡੇ ਨੂੰ ਟਾਇਫਾਈਡ, ਵੱਡੀ ਕੁੜੀ ਨੂੰ ਵੀ ਬੁਖਾਰ ਚੜ੍ਹਨ ਲੱਗ ਪਿਆ ਤੇ ਰਹਿ ਗਈ ਬੀਰੋ ਜੋ ਦੱਸ ਦਿਨਾਂ ਤੋਂ ਖੇਡ ਰਹੀ ਹੈ। ਜਿਸ ਵਿੱਚ ਪਿੰਡ ਦਾ ਦੋਹਤਾ ਜਿਸ ਦੀ ਮੌਤ ਨੂੰ 8-9 ਮਹੀਨੇ ਹੋਏ ਹਨ ਬੋਲਦਾ ਹੈ—ਜੋ ਕਹਿੰਦਾ ਹੈ ਕਿ ਬੀਰੋ ਦੀ ਮਾਂ ਨੂੰ ਵੀ ਮੈਂ ਮਾਰਿਆ ਹੈ ਤੇ ਬੀਰੋ ਵੀ ਮੈਨੂੰ ਚੰਗੀ ਲਗਦੀ ਹੈ ਇਸ ਨੂੰ ਵੀ ਲੈ ਜਾਣਾ ਹੈ।

ਬਾਕੀ ਘਰ ਦੇ ਮੈਂਬਰਾਂ ਤੋਂ ਵੀ ਇਹੋ ਹੀ ਜਾਣਕਾਰੀ ਮਿਲੀ, ਸਾਰੇ ਹੀ ਮੈਂਬਰ ਬਿਮਾਰ ਸਨ ਜੋ ਟਾਇਫਾਈਡ ਦੇ ਸ਼ਿਕਾਰ ਸਨ ਡਰ ਨਾਲ ਕੰਬ ਰਹੇ ਸਨ। ਕਈ ਦਿਨਾਂ ਤੋਂ ਘਰ ਵਿੱਚ ਚੁੱਲ੍ਹਾ ਨਹੀਂ ਸੀ ਤਪਿਆ—ਮੈਂ ਬੀਰੋ ਨਾਲ ਗੱਲ-ਬਾਤ ਕਰਨ ਤੋਂ ਪਹਿਲਾਂ ਇਹ ਕੰਮ ਕੀਤਾ ਘਰ ਵਿੱਚ ਚੁੱਲ੍ਹਾ ਤਪਵਾਇਆ—ਅਤੇ ਚਾਹ ਬਣਵਾਕੇ ਸਾਰੇ ਪਰੀਵਾਰ ਨੂੰ ਪਿਲਾਈ ਫਿਰ ਬਿਮਾਰਾਂ ਵਾਸਤੇ ਚੌਲ ਧਰਾਏ ਤੇ ਘਰ ਦੇ ਮੋਦੀ ਵਾਸਤੇ ਰੋਟੀ ਪਕਵਾਈ। ਇਹ ਸਾਰਾ ਕੰਮ ਬੀਰੋ ਦੀ ਵੱਡੀ ਭੈਣ ਜੋ ਵਿਆਹੀ ਹੋਈ ਸੀ ਨੇ ਕੀਤਾ। ਬੀਰੋ ਦੀ



ਭੈਣ ਆਪਣੇ ਸਹੁਰਿਆਂ ਤੋਂ ਘਰ ਦੀ ਦੇਖ-ਰੇਖ ਕਰਨ ਵਾਸਤੇ ਆਈ ਹੋਈ ਸੀ। ਇਹ ਸਾਰੀ ਕਾਰਵਾਈ ਦੌਰਾਨ ਬੀਰੋ ਕਦੇ-ਕਦੇ ਰੌਲਾ ਪਾਉਣ ਲੱਗ ਜਾਂਦੀ—ਹਰ ਵਾਰ ਮੈਂ ਉਸ ਨੂੰ ਕਹਿੰਦਾ, 'ਕਿ, ਤੈਨੂੰ ਕੁਝ ਨਹੀਂ ਹੁੰਦਾ, ਤੂੰ ਅਰਾਮ ਨਾਲ ਮੰਜੇ ਉਪਰ ਲੇਟੀ ਰਹਿ। ਇਹ ਸਭ ਕੁਝ ਕਰਦਿਆਂ ਰਾਤ ਦੇ 10 ਵੱਜ ਚੁੱਕੇ ਸਨ। ਸਾਰੇ ਪਰੀਵਾਰ ਨੂੰ ਲੋੜੀਂਦੀ ਖੁਰਾਕ ਦੇਣ ਪਿਛੋਂ ਮੈਂ ਅਗਲੀ ਕਾਰਵਾਈ ਕਰਨੀ ਠੀਕ ਸਮਝਿਆ ਅਤੇ ਸ਼ੁਰੂ ਕੀਤੀ।

ਭਾਵੇਂ ਗਰਮੀ ਦਾ ਮੌਸਮ ਸੀ, ਗਰਮੀ ਵੀ ਕਾਫੀ ਸੀ ਪਰ ਮੇਰਾ ਗਰਮੀ ਵੱਲ ਧਿਆਨ ਨਹੀਂ ਸੀ—ਮੈਂ ਬੀਰੋ ਨਾਲ ਗੱਲਬਾਤ ਸ਼ੁਰੂ ਕੀਤੀ। ਉਸ ਨੇ ਦਸਿਆ ਕਿ ਦਸ ਦਿਨ ਪਹਿਲਾਂ ਇਹ ਦੁਪਿਹਰ ਉਹ ਘਰ ਵਿੱਚ ਇਕੱਲੀ ਸੁੱਤੀ ਪਈ ਸੀ ਕਿ ਇੱਕ ਲੜਕਾ ਉਸ ਦੇ ਮੰਜੇ ਦੁਆਲੇ ਗੇੜੇ ਕੱਢਣ ਲੱਗ ਪਿਆ ਤੇ ਫਿਰ ਉਸ ਦੇ ਮੰਜੇ ਤੇ ਬੈਠ ਗਿਆ ਤੇ ਫਿਰ ਉਸ ਨੂੰ ਛੇੜਣ ਲੱਗਾ ਤੇ ਅਖੀਰ ਉਸ ਨਾਲ ਜਬਰ-ਜਿਨਾਹ ਕਰਨ ਲੱਗਾ ਭਾਵੇਂ ਬੀਰੋ ਨੇ ਬਹੁਤ ਰੌਲਾ ਪਾਇਆ ਪਰ ਉਸ ਦੇ ਰੌਲੇ ਨੂੰ ਕਿਸੇ ਨੇ ਨਾ ਸੁਣਿਆ—ਇਸ ਖਿੱਚੋ ਧੂਈ ਵਿੱਚ ਉਸ ਦੀ ਅੱਖ ਖੁੱਲ੍ਹ ਗਈ ਤੇ ਉਸ ਨੇ ਆਪਣੇ ਸਰੀਰ ਵੱਲ ਵੇਖਿਆ ਜੋ ਪਸੀਨੇ ਨਾਲ ਤਰ ਸੀ ਤੇ ਉਸ ਦਾ ਦਿਲ ਧੱਕ-ਧੱਕ ਕਰ ਰਿਹਾ ਸੀ।

10 ਦਿਨਾਂ ਤੋਂ ਇਹੋ ਚਲ ਰਿਹਾ ਹੈ ਜਦੋਂ ਉਸ ਦਾ ਦਿਲ ਕਰਦਾ ਹੈ ਮੈਨੂੰ ਆਕੇ ਫੜ੍ਹ ਲੈਂਦਾ ਹੈ ਹਰ ਵਕਤ ਮੇਰੇ ਆਲੇ-ਦੁਆਲੇ ਫਿਰਦਾ ਰਹਿੰਦਾ ਹੈ—ਰਾਤ ਦਾ ਟਾਇਮ ਉਸ ਨੇ ਦੱਸਿਆ ਕਿ 12 ਵਜੇ ਦਾ ਹੈ—ਮੈਂ ਘੜੀ ਤੇ ਟਾਇਮ ਦੇਖਿਆ ਪੌਣੇ ਗਿਆਰਾਂ ਵਜੇ ਸਨ—ਹੁਣ ਮੈਨੂੰ ਸਮਝਣ ਵਿੱਚ ਦੇਰ ਨਾ ਲੱਗੀ ਕਿ ਇਹ ਹਿਸਟੀਰੀਏ ਦਾ ਦੌਰਾ ਹੈ। ਮੈਂ ਆਪਣੀ ਜੇਬ ਵਿਚੋਂ ਹੋਮੀਓਪੈਥੀ ਦੀ ਦਵਾਈ ਕੱਢੀ ਤੇ ਡਬਲ-ਡੋਜ਼ ਦੇ ਦਿੱਤੀ ਤੇ ਨਾਲ ਹੀ ਕਿਹਾ ਕਿ ਅੱਜ 12 ਵਜੇ ਤੇਰੇ ਕੋਲ ਨਹੀਂ ਆਵੇਗਾ—ਉਸ ਨੂੰ ਭਰੋਸਾ ਦੁਆਇਆ ਕਿ ਮੈਂ ਉਸ ਮੁੰਡੇ ਨੂੰ ਨਾਲ ਲੈ ਜਾਂਵਾਂਗਾ ਅਤੇ ਘਰੇ ਜਾ ਕੇ ਬੰਨ ਲਵਾਂਗਾਂ ਤਾਂਕਿ ਤੇਰੇ ਕੋਲ ਨਾ ਆ ਸਕੇ। ਇਹ ਸਾਰਾ ਕੁਝ ਉਸਨੂੰ ਮਾਨਸਿਕ ਤੌਰ ਤੇ ਤਕੜਾ ਕਰਨ ਲਈ ਕਹਿ ਰਿਹਾ ਸਾ—ਪੁੱਛ-ਗਿੱਛ ਦੌਰਾਨ ਬੀਰੋ ਨੇ ਆਪਣੇ ਕਿਸੇ ਪਿੰਡ ਦੇ ਕਾਮੇ ਨਾਲ ਸਬੰਧਾਂ ਬਾਰੇ ਵੀ ਦੱਸਿਆ। ਮੈਂ ਉਸ ਨੂੰ ਆਉਣ ਵਾਲੇ ਸਮੇਂ ਵਿੱਚ ਆਪਣੇ ਮਾਂ-ਪਿਉ ਦੀ ਇੱਜ਼ਤ ਨੂੰ ਸਾਹਮਣੇ ਰੱਖਦਿਆਂ ਇਹ ਸਬੰਧ ਨੂੰ ਤੋੜਨ ਵਾਸਤੇ ਕਿਹਾ ਉਹ ਮੰਨ ਗਈ। ਮੈਂ ਉਸ ਨੂੰ ਯਕੀਨ ਦੁਆਇਆ ਅੱਗੇ ਤੋਂ ਕਦੇ ਵੀ ਤੇਰੇ ਪਰੀਵਾਰ ਦੇ ਬਾਕੀ ਮੈਂਬਰਾਂ ਤੇ ਵੀ ਕੋਈ ਤਕਲੀਫ਼ ਨਹੀਂ ਆਵੇਗੀ—

ਹੁਣ ਮੈਂ ਸਾਰੇ ਮੈਂਬਰਾਂ ਨੂੰ ਇਕੱਠੇ ਕਰ ਲਿਆ, ਸਾਰਿਆਂ ਨੂੰ ਸਮਝਾਇਆ ਤੇ ਸਾਰਿਆਂ ਨੂੰ ਬਾਘੇ-ਪੁਰਾਣੇ ਤੋਂ ਦਵਾਈ ਲੈ ਕੇ ਆਉਣ ਲਈ ਕਿਹਾ।

ਅਖੀਰ ਵਿੱਚ ਮੈਂ ਬੀਰੋ ਅਤੇ ਬਾਕੀ ਪਰੀਵਾਰ ਨੂੰ ਸਵੇਰੇ ਬਾਘੇ-ਪੁਰਾਣੇ ਤੋਂ ਦਵਾਈ ਲਿਆਉਣ ਲਈ ਕਿਹਾ। ਤੇ ਫਿਰ ਇਕ ਦੋਸਤ ਦੇ ਘਰ ਬਾਕੀ ਰਹਿੰਦੀ ਰਾਤ ਗੁਜ਼ਾਰਨ ਲਈ ਚਲਾ ਗਿਆ—ਸਵੇਰੇ 5 ਕੁ ਵਜੇ ਵਾਪਸ ਆਉਂਦਿਆਂ ਇੱਕ ਵਾਰ ਫਿਰ ਬੀਰੋ ਦੇ ਘਰ ਗਿਆ ਤੇ ਪੁੱਛਿਆ ਕਿ ਮੇਰੇ ਜਾਣ ਪਿਛੋਂ ਕੋਈ ਤਕਲੀਫ ਤਾਂ ਨਹੀਂ ਹੋਈ—ਬੀਰੋ ਦੇ ਬਾਪ ਨੇ ਮੇਰਾ ਧੰਨਵਾਦ ਕੀਤਾ, ਮੈਂ ਉਸ ਤੋਂ ਵਿਦਾਇਗੀ ਲਈ। ਕਈ ਮਹੀਨੇ ਬੀਤਨ ਤੇ ਘਰ ਵਿੱਚ ਸੁੱਖ-ਚੈਨ ਹੈ।

# ਸ਼ੰਕਾ ਨਵਿਰਤੀ

**ਸ਼ੰਕਾ**—ਕੁਦਰਤ ਤੋਂ ਕੀ ਭਾਵ ਹੈ ? ਕੁਦਰਤ ਨੂੰ ਮੰਨਣ ਅਤੇ ਰੱਬ ਨੂੰ ਮੰਨਣ ਵਿੱਚ ਕੀ ਅੰਤਰ ਹੈ ?

**ਨਵਿਰਤੀ**—ਸਾਡੇ ਆਲੇ-ਦੁਆਲੇ ਜੋ ਪਦਾਰਥਕ ਸੰਸਾਰ ਹੈ ਇਸ ਲਈ ਅਸੀਂ ਕੁਦਰਤ ਸ਼ਬਦ ਵਰਤਦੇ ਹਾਂ। ਇਸ ਪਦਾਰਥਕ ਸੰਸਾਰ ਦੇ ਆਪਣੇ ਕੁਝ ਨਿਯਮ ਹਨ ਜਿਵੇਂ ਗਤੀ ਪਦਾਰਥ ਦਾ ਲਾਜ਼ਮੀ ਅੰਗ ਹੈ, ਹਰ ਵਸਤੂ ਜਾਂ ਵਰ-ਤਾਰੇ ਦੇ ਦੋ ਉਲਟ ਪੱਖ ਹੁੰਦੇ ਹਨ, ਸਾਰਾ ਪਦਾਰਥਕ ਸੰਸਾਰ ਅੰਤਰ-ਸੰਬਧਿਤ ਹੈ, ਆਦਿ ਆਦਿ। ਸਾਰੇ ਕੁਦਰਤੀ ਵਿਗਿ-ਆਨ (Natural Sciences) ਜਿਵੇਂ ਭੌਤਿਕ ਵਿਗਿਆਨ, ਰਸਾਇਣ ਵਿਗਿਆਨ, ਜੀਵ ਵਿਗਿਆਨ, ਤਾਰਾ ਵਿਗਿਆਨ ਆਦਿ ਇਸੇ ਕੁਦਰਤ ਦੇ ਨਿਯਮਾਂ ਨੂੰ ਲਭਦੇ ਹਨ ਅਤੇ ਇਹਨਾਂ ਭੇਦਾਂ/ਨਿਯਮਾਂ ਨੂੰ ਲੱਭਣ ਸਦਕਾ ਹੀ ਮਨੁੱਖ ਕੁਦਰਤੀ ਸ਼ਕਤੀਆਂ ਨੂੰ ਬਹੁਤ ਹੱਦ ਤੀਕ ਆਪਣੇ ਵੱਸ ਵਿੱਚ ਕਰਨ ਦੇ ਕਾਬਲ ਹੋਇਆ ਹੈ।

ਦੂਜੇ ਪਾਸੇ ਰੱਬ ਤੋਂ ਭਾਵ ਇੱਕ ਅਜਿਹੀ ਸ਼ਕਤੀ ਤੋਂ ਲਿਆ ਜਾਂਦਾ ਹੈ ਜੋ ਇਸ ਪਦਾਰਥਕ ਸੰਸਾਰ ਤੋਂ ਉਪਰ ਹੈ ਅਤੇ ਜਿਸ ਬਾਰੇ ਇਹ ਸਮਝਿਆ ਜਾਂਦਾ ਹੈ ਕਿ ਉਸਨੇ ਇਹ ਪਦਾਰਥਕ ਸੰਸਾਰ ਪੈਦਾ ਕੀਤਾ ਅਤੇ ਉਹੀ ਇਸ ਸੰਸਾਰ ਨੂੰ ਚਲਾਉਂਦਾ ਹੈ।

ਸੋ ਇਹ ਦੋ ਬਿਲਕੁਲ ਵੱਖੋ-ਵੱਖਰੇ ਦ੍ਰਿਸ਼ਟੀਕੋਣ ਹਨ। ਪਹਿਲੇ ਮੁਤਾਬਿਕ ਜੋ ਕੁਝ ਵੀ ਸਾਡੇ ਆਲੇ-ਦੁਆਲੇ ਵਾਪਰਦਾ ਹੈ ਇਸਦੀ ਮੂਲ ਸ਼ਕਤੀ ਪਦਾਰਥ ਦੇ ਵਿੱਚ ਹੀ ਨਿਹਿਤ ਹੈ, ਕੁਦਰਤ (ਪਦਾਰਥ) ਦੇ ਗਤੀ ਤੇ ਤਬਦੀਲੀ ਦੇ ਨਿਯਮਾਂ ਨੂੰ ਜਾਣਿਆ ਜਾ ਸਕਦਾ ਹੈ ਅਤੇ ਇਸ ਜਾਣਕਾਰੀ ਨੂੰ ਮਨੁੱਖ ਦਾ ਜੀਵਨ ਵਧੀਆ ਬਨਾਉਣ ਲਈ ਵਰਤਿਆ ਜਾ ਸਕਦਾ ਹੈ। ਜਦਕਿ ਦੂਸਰੇ ਦ੍ਰਿਸ਼ਟੀਕੋਣ ਮੁਤਾਬਿਕ ਸੰਸਾਰ ਨੂੰ ਚਲਾਉਣ ਵਾਲੀ ਸ਼ਕਤੀ ਇਸ ਪਦਾਰਥਕ ਸੰਸਾਰ ਤੋਂ ਬਾਹਰ ਹੈ, ਜਿਸ ਬਾਰੇ ਜਾਣਿਆ ਨਹੀਂ ਜਾ ਸਕਦਾ ਅਤੇ ਮਨੁੱਖ ਆਪਣਾ ਜੀਵਨ ਚੰਗੇਰਾ ਬਨਾਉਣ ਲਈ ਉਸ ਪਰਾ-ਕੁਦਰਤੀ ਸ਼ਕਤੀ ਅੱਗੇ ਪ੍ਰਾਰਥਨਾ ਹੀ ਕਰ ਸਕਦਾ ਹੈ।

ਇਕ ਰਿਪੋਰਟ :

# ਤਰਕਸ਼ੀਲ ਸੁਸਾਇਟੀ ਦਾ ਨੌਵਾਂ ਇਜਲਾਸ

4 ਤੇ 5 ਫਰਵਰੀ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਨੌਵਾਂ ਡੈਲੀਗੇਟ ਇਜਲਾਸ ਪੰਜਾਬੀ ਭਵਨ ਲੁਧਿਆਣਾ ਵਿਖੇ ਬੜੀ ਚਹਿਲ-ਪਹਿਲ ਨਾਲ ਸ਼ੁਰੂ ਹੋਇਆ। ਡੈਲੀਗੇਟਾਂ ਦੀ ਕਾਫਲਿਆਂ ਵਿਚ ਆਮਦ ਤੋਂ, ਪੂਰਵ ਹੀ ਅਨੁਮਾਨ ਲੱਗ ਰਿਹਾ ਸੀ ਕਿ ਇਸ ਵਾਰ ਦਾ ਇਜਲਾਸ ਕੁਝ ਵਧੇਰੇ ਹੀ ਚੜ੍ਹਤ ਵਾਲਾ ਹੋਵੇਗਾ। ਇਸਦੇ ਉਦਘਾਟਨੀ ਸਮਾਰੋਹ ਦੇ ਮੁੱਖ-ਮਹਿਮਾਨ ਸਨ। ਸ੍ਰੀ ਐਮ. ਸੀ. ਭਾਰਦਵਾਜ ਅਤੇ ਇਸਦੀ ਪ੍ਰਧਾਨਗੀ ਕਰ ਰਹੇ ਸਨ ਸ੍ਰੀ ਸੀ. ਐਮ. ਤਲਵਾੜ। ਇਸ ਵਿਚ ਕੁਝ 40 ਦੇ ਕਰੀਬ ਪੰਜਾਬ ਭੋਂ ਆਈਆਂ ਸੁਸਾਇਟੀ ਦੀਆ ਯੂਨਟਾਂ ਨੇ ਭਾਗ ਲਿਆ। ਡੈਲੀਗੇਟਾਂ ਤੇ ਮਹਿਮਾਨਾਂ ਦਾ ਸੁਆਗਤ ਸੰਪਾਦਕੀ ਬੋਰਡ ਦੇ ਮੈਂਬਰ ਸ੍ਰੀ ਅਵਤਾਰ ਸਿੰਘ ਗੋਂਦਾਰਾ, ਐਡਵੋਕੇਟ ਫਰੀਦਕੋਟ ਵਲੋਂ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਦੇ ਬੁਲਾਰੇ ਮੈਗਜ਼ੀਨ 'ਤਰਕਸ਼ੀਲ' ਦੇ ਮੁੱਖ ਸੰਪਾਦਕ ਸ੍ਰੀ ਬਲਵਿੰਦਰ ਬਰਨਾਲਾ ਵਲੋਂ ਸੁਸਾਇਟੀ ਦੇ ਉਦੇਸ਼, ਢਾਂਚੇ ਅਤੇ ਕਾਰਜ ਬਾਰੇ ਆਏ ਮਹਿਮਾਨਾਂ ਅਤੇ ਡੈਲੀਗੇਟਾਂ ਨੂੰ ਦੱਸਿਆ ਗਿਆ। ਸ੍ਰੀ ਐਮ. ਸੀ. ਭਾਰਦਵਾਜ ਵਲੋਂ ਜਿੱਥੇ ਸੁਸਾਇਟੀ ਵਲੋਂ ਅਰੰਭੇ ਕਾਰਜ ਦੀ ਪ੍ਰਸੰਸਾ ਕੀਤੀ ਉਥੇ ਇਹ ਵੀ ਕਿਹਾ ਕਿ 21ਵੀਂ ਸਦੀ ਵਿਚ ਅੰਧ-ਵਿਸ਼ਵਾਸੀਆਂ ਅਤੇ ਫਿਰਕਾਪ੍ਰਸਤਾਂ ਲਈ ਕੋਈ ਥਾਂ ਨਹੀਂ ਹੋਵੇਗੀ। 21ਵੀਂ ਸਦੀ ਵਿਗਿਆਨਕ ਵਿਚਾਰਾਂ ਨਾਲ ਲੈਸ ਹੋ ਜਾਵੇਗੀ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਸ੍ਰੀ ਸੀ. ਐਮ. ਤਲਵਾੜ ਵਲੋਂ ਸੁਸਾਇਟੀ ਦੀ ਮਾਨਵਵਾਦੀ ਪਹੁੰਚ ਦੀ ਸ਼ਲਾਘਾ ਕੀਤੀ ਗਈ। ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਵਲੋਂ ਡੈਲੀਗੇਟਾਂ ਅਤੇ ਮਹਿਮਾਨਾਂ ਦੀ ਭਰਵੀਂ, ਸ਼ਿਰਕਤ ਦਾ ਧੰਨਵਾਦ ਕੀਤਾ ਗਿਆ। ਸਟੇਜ ਸੰਚਾਲਕ ਸ੍ਰੀ ਅਸ਼ੋਕ ਕੁਮਾਰ, ਜਨਰਲ ਸਕੱਤਰ ਪੰਜਾਬ ਵਲੋਂ ਪਹਿਲੇ ਸੈਸ਼ਨ ਦੀ ਸਮਾਪਤੀ ਦਾ ਐਲਾਨ ਕੀਤਾ ਗਿਆ।

ਦੂਸਰੇ ਸੈਸ਼ਨ ਦੀ ਸ਼ੁਰੂਆਤ ਅੱਧੇ ਘੰਟੇ ਦੀ ਬਰੇਕ ਤੋਂ ਬਾਅਦ ਹੋਈ। ਇਹ ਸੈਸ਼ਨ ਦਾ ਮੁੱਖ ਮੁੱਦਾ ਸੀ ਸੁਸਾਇਟੀ ਦੇ ਪਿਛਲੇ ਕੰਮਾਂ ਦਾ ਲੇਖਾ ਜੋਖਾ। ਜਿੱਥੇ ਪਿਛਲੇ ਸਾਲ ਦੀਆਂ ਗਤੀਵਿਧੀਆਂ ਅਤੇ ਸੁਸਾਇਟੀ ਦੇ ਪਸਾਰੇ ਤੇ ਤਸੱਲੀ ਪਰਗਟ ਕੀਤੀ ਗਈ ਉਥੇ ਕੁਝ ਇਕ ਕਿੰਤੂਆਂ ਤੇ ਵੀ ਬਹਿਸ ਹੁੰਦੀ ਰਹੀ। ਸੁਸਾਇਟੀ ਵਿਚ ਔਰਤਾਂ ਦੀ ਸ਼ਮੂਲੀਅਤ ਦਾ ਮੁੱਦਾ ਵੀ ਵਿਚਾਰਿਆ ਗਿਆ। ਪ੍ਰਚਾਰ ਮੀਡੀਏ ਰਾਹੀਂ ਸੁਸਾਇਟੀ ਦੇ ਮੰਤਵਾਂ ਤੇ ਉਦੇਸ਼ਾਂ ਦੇ ਪ੍ਰਚਾਰ ਵਿਚ ਰਿਹਾ ਫਰਕ ਵੀ ਵਿਚਾਰਿਆ ਗਿਆ। ਪੰਜਾਬੀ ਅਖਬਾਰਾਂ ਦਾ ਸੁਸਾਇਟੀ ਪ੍ਰਤੀ ਅਪਨਾਇਆ ਹਾਂ-ਵਾਚਕ ਰਵੱਈਆ ਅਤੇ ਉਹਨਾਂ ਵਲੋਂ ਦਿੱਤੀ ਜਾ ਰਹੀ ਬਣਦੀ ਥਾਂ ਦਾ ਸੁਆਗਤ ਕੀਤਾ ਗਿਆ।

ਤੀਸਰੇ ਸੈਸ਼ਨ ਦਾ ਸਬੰਧ ਸੀ ਕੁਝ ਕੁ ਸੰਵਿਧਾਨਿਕ ਸੋਧਾਂ ਨਾਲ। ਹੁਣ ਕੋਈ ਵੀ ਅਹੁਦੇਦਾਰ ਤਿੰਨ ਸਾਲਾਂ ਤੋਂ ਵੱਧ ਇਕ ਅਹੁਦੇਦਾਰ ਤੇ ਨਹੀਂ ਰਹਿ ਸਕੇਗਾ। ਅਜਿਹਾ ਸੁਸਾਇਟੀ ਨੂੰ ਵਿਅਕਤੀਵਾਦੀ ਪਹੁੰਚ ਤੋਂ ਬਚਾਕੇ ਰੱਖਣ ਲਈ ਕੀਤਾ ਗਿਆ। ਅਡਹਾਕ ਅਧਾਰ ਤੇ ਲਾਏ ਗਏ ਚਾਰ ਜ਼ੋਨ ਕਨਵੀਨਰਾਂ ਨੂੰ ਕਾਰਜਕਾਰੀ ਕਮੇਟੀ ਦੇ ਮੈਂਬਰਾਂ ਵਜੋਂ ਵਿਚਰਨਾਂ ਦਾ ਹੱਕ ਦਿੱਤਾ ਗਿਆ। ਮੁੱਖ-ਸੰਪਾਦਕ, ਪ੍ਰਬੰਧਕ ਅਤੇ ਇਹਨਾਂ ਨਾਲ ਸੰਬੰਧਤ ਬੋਰਡਾਂ ਦੇ ਮੈਂਬਰਾਂ ਨੂੰ ਡੈਲੀਗੇਟਾਂ ਰਾਹੀਂ ਸਿੱਧੀ ਚੋਣ ਤੋਂ ਬਾਹਰ ਰੱਖਕੇ ਇਹਨਾਂ ਦੀ ਨਿਯੁਕਤੀ ਦੇ ਅਧਿਕਾਰ ਸੂਬਾ ਕਮੇਟੀ ਨੂੰ ਦਿੱਤੇ ਗਏ। ਮੁੱਖ ਸੰਪਾਦਕ ਅਤੇ ਪ੍ਰਬੰਧਕ ਕਾਰਜਕਾਰੀ ਕਮੇਟੀ ਦੇ ਮੈਂਬਰ ਵੀ ਹੋਣਗੇ ਅਤੇ ਵੋਟ ਪਾਉਣ ਦਾ ਹੱਕ ਵੀ ਰੱਖਣਗੇ। ਇਸ ਸੈਸ਼ਨ ਵਿਚ ਹੀ ਸੂਬਾ ਕਾਰਜਕਾਰੀ ਕਮੇਟੀ ਦੀ ਚੋਣ ਸਰਬਸੰਮਤੀ ਨਾਲ ਕੀਤੀ ਗਈ ਜਿਸ ਵਿਚ ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ, ਜ਼ਨਰਲ ਸਕੱਤਰ ਸ੍ਰੀ ਅਸ਼ੋਕ ਕੁਮਾਰ ਲੁਧਿਆਣਾ, ਮੀਤ ਪ੍ਰਧਾਨ ਸ੍ਰੀ ਸੁਖਵੰਤ ਸਿੰਘ ਬਰਨਾਲਾ, ਖਜਾਨਚੀ ਸ੍ਰੀ ਅਜੀਤ ਸਿੰਘ ਪ੍ਰਦੇਸੀ, ਰੋਪੜ, ਪ੍ਰਚਾਰ ਸਕੱਤਰ ਡਾ: ਰਾਜਿੰਦਰਪਾਲ, ਪੰਜਾਬੀ ਯੂਨੀਵਰਸਿਟੀ ਪਟਿਆਲਾ ਨੂੰ ਚੁਣਿਆ ਗਿਆ। ਜ਼ੋਨ ਆਰਗੇਨਾਈਜ਼ਰ ਦੇ ਤੌਰ ਤੇ ਸ੍ਰੀ ਕ੍ਰਿਸ਼ਨ ਬਰਗਾੜੀ, ਸੁਖਜੀਵਨ ਕੁਮਾਰ, ਹੁਸ਼ਿਆਰਪੁਰ, ਡਾ: ਮਲਕੀਤ ਸਿੰਘ ਖਟੜਾ ਸੰਗਰੂਰ ਅਤੇ ਹਰਜੀਤ ਸਿੰਘ ਚੋਹਲਾ ਸਾਹਿਬ ਚੁਣੇ ਗਏ।

ਚੌਥਾ ਸੈਸ਼ਨ ਅਗਲੇ ਸਾਲ ਦੀ ਕਾਰਜ ਵਿਉਂਤ ਨਾਲ ਸਬੰਧਤ ਸੀ। ਇਸ ਵਿਚ ਸਭ ਤੋਂ ਭਰਵੇਂ ਰੂਪ ਵਿਚ ਵਿਚਾਰਿਆ ਗਿਆ। ਤਰਕਸ਼ੀਲ ਸਕੂਲ ਖੋਲ੍ਹਣ ਦਾ ਮੁੱਦਾ। ਸਿਧਾਂਤਕ ਰੂਪ ਵਿਚ ਇਸਨੂੰ ਇਜਲਾਸ ਵਲੋਂ ਪ੍ਰਵਾਨਗੀ ਦੇ ਦਿੱਤੀ ਗਈ ਅਤੇ ਇਸਨੂੰ ਚਲਾਉਣ ਸਬੰਧੀ ਅਤੇ ਇਸਦੀ ਉਸਾਰੀ ਸਬੰਧੀ ਸਾਰੀਆਂ ਸੰਭਾਵਨਾਵਾਂ ਨੂੰ ਵਾਚਨ ਦੇ ਅਧਿਕਾਰ ਸਟੇਟ ਕਮੇਟੀ ਪਾਸ ਦੇ ਦਿੱਤੇ ਗਏ। ਤਰਕਸ਼ੀਲ ਮੇਲਾ ਸੂਬਾ ਪੱਧਰ ਤੇ ਕਰਵਾਉਣ ਦਾ ਫੈਸਲਾ ਬਰਗਾੜੀ ਵਿਖੇ ਕੀਤਾ ਗਿਆ। ਹੁਸ਼ਿਆਰਪੁਰ ਦੇ ਇਲਾਕਿਆਂ ਵਿਚ ਸਕੂਲਾਂ ਵਿਚ ਇਕ ਹਫਤਾ ਕਾਫਲੇ ਦੇ ਰੂਪ ਵਿਚ ਪ੍ਰੋਗਰਾਮ ਕਰਨ ਦਾ ਫੈਸਲਾ ਵੀ ਕੀਤਾ ਗਿਆ। ਗਿਆਨ-ਵਿਗਿਆਨ ਨੂੰ ਪ੍ਰਫੁਲਤ ਕਰਨ ਲਈ ਸਰਗਰਮ ਹੋਰ ਸਰਕਾਰੀ ਅਤੇ ਗੈਰ ਸਰਕਾਰੀ ਸੰਸਥਾਵਾਂ ਨਾਲ ਸਾਂਝੇ ਪਰੋਗਰਾਮ ਕਰਨ ਦੇ ਵਿਚਾਰ ਨੂੰ ਵੀ ਪ੍ਰਵਾਨਗੀ ਦੇ ਦਿੱਤੀ ਗਈ।

ਪੰਜਵੇਂ ਸੈਸ਼ਨ ਦੀ ਸ਼ੁਰੂਆਤ ਤੋਂ ਪਹਿਲਾਂ ਨਵੀਂ ਕਾਰਜਕਾਰੀ ਕਮੇਟੀ ਅਤੇ ਸੂਬਾ ਕਮੇਟੀ ਦੀ ਸੰਖੇਪ ਮੀਟਿੰਗ ਕੀਤੀ ਗਈ ਜਿਸ ਵਿਚ ਸ੍ਰੀ ਬਲਵਿੰਦਰ ਬਰਨਾਲਾ ਨੂੰ ਮੁੱਖ-ਸੰਪਾਦਕ ਵਜੋਂ ਅਤੇ ਸ੍ਰੀ ਅਵਤਾਰ ਗੋਂਦਾਰਾ, ਰਣਧੀਰ ਗਿੱਲਪੱਤੀ, ਰਾਜਪਾਲ ਸਿੰਘ, ਰਾਮ ਸਵਰਨ ਸਿੰਘ ਨੂੰ ਸੰਪਾਦਕੀ ਬੋਰਡ ਦੇ ਮੈਂਬਰ ਨਿਯੁਕਤ ਕੀਤਾ ਗਿਆ। ਪ੍ਰਕਾਸ਼ਨ ਦੇ ਪ੍ਰਬੰਧਕ ਵਜੋਂ ਸ੍ਰੀ ਦਲਬੀਰ ਸਿੰਘ ਕਟਾਣੀ ਕਲਾਂ ਨੂੰ ਨਿਯੁਕਤ ਕੀਤਾ ਗਿਆ। ਅਖੀਰ ਤੇ ਚੱਲੇ ਸੰਖੇਪ ਸੈਸ਼ਨ ਵਿਚ ਹੇਠ ਲਿਖੇ ਮਤਿਆਂ ਨੂੰ ਸਰਬਸੰਮਤੀ ਨਾਲ ਪ੍ਰਧਾਨਗੀ ਦਿੱਤੀ ਗਈ।

1. ਪ੍ਰਚਾਰ ਮੀਡੀਏ ਰਾਹੀਂ ਕੀਤਾ ਜਾ ਰਿਹਾ ਵਿਚਾਰ ਪ੍ਰਦਸ਼ਣ ਬੰਦ ਕੀਤਾ ਜਾਵੇ।
2. ਸ਼ੋਰ ਪ੍ਰਦੂਸ਼ਣ ਰੋਕਣ ਲਈ ਧਾਰਮਿਕ ਅਤੇ ਸਮਾਜਿਕ ਸੰਸਥਾਵਾਂ ਵਲੋਂ ਲਾਊਡ ਸਪੀਕਰ ਦੀ ਵਰਤੋਂ ਤੇ ਪਾਬੰਦੀ ਲਾਈ ਜਾਵੇ।
3. ਸਰਕਾਰੀ ਫਾਰਮਾਂ ਵਿਚ ਧਰਮ ਦਾ ਖਾਨਾ ਸਮਾਪਤ ਕੀਤਾ ਜਾਵੇ!
4. ਅਖੌਤੀ ਬਾਬਿਆਂ ਅਤੇ ਨੀਮ-ਹਕੀਮਾਂ ਵਲੋਂ ਲੋਕਾਂ ਦੇ ਇਲਾਜ ਦੇ ਨਾਮ ਥੱਲੇ ਕੀਤੀ ਜਾਂਦੀ ਲੁੱਟ ਦਾ ਪ੍ਰਸ਼ਾਸਨ ਅਤੇ ਸਿਹਤ ਵਿਭਾਗ ਨੋਟਿਸ ਲਵੇ ਜਿਸ ਤਰ੍ਹਾਂ ਪਿੰਡ ਬੜੀ (ਸੰਗਰੂਰ) ਵਿਖੇ ਇਕ ਮਾਈ ਚੰਦੀ ਵੱਢ ਕੇ ਪੱਥਰੀ ਕੱਢਣ ਦਾ ਢਕਵੰਜ ਰਚਕੇ ਲੋਕਾਂ ਦੇ ਸਰੀਰਾਂ ਨਾਲ ਖਿਲਵਾੜ ਕਰਦੀ ਹੈ। ਇਸੇ ਤਰ੍ਹਾਂ ਦੇ ਹੋਰ ਕੇਸ ਪੰਜਾਬ ਵਿਚ ਸੁਸਾਇਟੀ ਦੇ ਨੋਟਿਸ ਵਿਚ ਆਏ ਹਨ। ਬਲਦੇਵ ਸਿੰਘ 'ਪੱਪਣ' ਅਧਿਆਤਮਿਕ ਸ਼ਕਤੀ ਨਾਲ ਕੈਂਸਰ ਦਾ ਇਲਾਜ ਕਰਨ ਦਾ ਪਖੰਡ ਕਰਦਾ ਹੈ।
5. ਭਲੂਰ ਦੀ ਪੰਚਾਇਤ ਵਲੋਂ 'ਮਰਨੇ ਦੀ ਰਸਮ' ਬੰਦ ਕਰਨ ਦੀ ਸ਼ਲਾਘਾ ਕੀਤੀ ਗਈ ਅਤੇ ਹੋਰ ਪਿੰਡਾਂ ਦੀਆਂ ਪੰਚਾਇਤਾਂ ਵਲੋਂ ਵੀ ਅਜਿਹਾ ਕਰਨ ਵੱਲ ਵਧਣਾ ਚਾਹੀਦਾ ਹੈ।
6. ਮੀਟ ਫੈਕਟਰੀ ਵਰਗੇ ਮੁਦਿਆਂ ਤੇ ਮੌਕਾਪ੍ਰਸਤ ਫਿਰਕੂ ਤਾਕਤਾਂ ਵਲੋਂ ਕੀਤੇ ਜਾ ਰਹੇ ਵਿਰੋਧ ਦੀ ਨਿਖੇਧੀ ਕੀਤੀ ਗਈ।
7. ਪੁਲੀਸ ਮੁਲਾਜ਼ਮਾਂ ਵਲੋਂ ਭਗਵਤੀ ਸੀਨੀਅਰ ਸੈਕੰਡਰੀ ਸਕੂਲ, ਹੁਸ਼ਿਆਰਪੁਰ ਦੇ ਅਧਿਆਪਕਾਂ ਅਤੇ ਤਰਕਸ਼ੀਲ ਅਧਿਆਪਕ ਸੁਖਜੀਵਨ ਨਾਲ ਕੀਤੇ ਬੁਰੇ ਸਲੂਕ ਦਾ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਗਈ ਅਤੇ ਮੰਗ ਕੀਤੀ ਗਈ ਕਿ ਸਬੰਧਤ ਦੋਸ਼ੀਆਂ ਨੂੰ ਗਿਰਫਤਾਰ ਕੀਤਾ ਜਾਵੇ।
8. ਲੁਧਿਆਣਾ ਇਕਾਈ ਵਲੋਂ ਇਜਲਾਸ ਲਈ ਦਿੱਤੇ ਸਹਿਯੋਗ ਦਾ ਧੰਨਵਾਦ ਕੀਤਾ ਗਿਆ।

---

## ਹੱਡ ਬੀਤੀ

ਪਿਛਲੀਆਂ ਗਰਮੀਆਂ ਵਿਚ ਸਾਡੇ ਗੁਆਂਢ ਇਕ ਬਾਬਾ ਜੀ ਆਇਆ ਤੇ ਗੁਆਂਢਣ ਨੂੰ ਕਿਹਾ, "ਬੀਬੀ ਮਹੀਨੇ ਦੇ ਅੰਦਰ ਅੰਦਰ ਤੂੰ ਵਿਧਵਾ ਹੋਜੇਂਗੀ ਇਸ ਦਾ ਉਪਾਅ ਕਰਾਓ ਅਤੇ ਇਹ ਸਾਰਾ ਕੁਝ ਤੁਹਾਡੀ ਗੁਆਂਢਣ ਨੇ ਕਰਾਇਆ ਹੈ।" ਮੇਰੇ ਘਰਦੀ ਜੋ ਉਸ ਸਮੇਂ ਹਾਜ਼ਰ ਸੀ, ਨੇ ਬਾਬੇ ਨੂੰ ਨਾਂ ਲੈਣ ਲਈ ਕਿਹਾ ਤਾਂ ਉਹ ਮਨ੍ਹਾ ਕਰਨ ਲੱਗਾ। ਇਸ ਤੇ ਮੇਰੇ ਘਰ ਵਾਲੀ ਉਸ ਨਾਲ ਲੜ ਕੇ ਵਾਪਿਸ ਘਰ ਆ ਗਈ ਤੇ ਜਦ ਦੁਪਹਿਰ ਨੂੰ ਰੋਟੀ ਖਾਣ ਆਇਆ ਤਾਂ ਗੱਲ ਮੈਨੂੰ ਦੱਸੀ। ਮੈਂ ਪੈਂਦੀ ਸੱਟੇ ਬਾਬੇ ਦਾ ਪਿੱਛਾ ਕੀਤਾ ਤੇ ਇਕ ਹੋਰ ਘਰ, ਉਨ੍ਹਾਂ ਦੇ ਗ੍ਰਹਿ ਉਤਾਰਦੇ ਨੂੰ ਜਾ ਕਿਹਾ—ਪਖੰਡੀਆ! ਤੂੰ ਸਾਨੂੰ ਲੜਾ ਕੇ ਆ ਗਿਆ, ਬਾਹਰ ਨਿਕਲ ਤੇਰੇ ਗ੍ਰਹਿ ਮੈਂ ਕੱਢਦਾ। ਬਾਬੇ ਨੇ ਬਗਲੀ ਸੰਭਾਲ ਭੱਜਣ ਦੀ ਕੋਸ਼ਿਸ਼ ਕੀਤੀ ਤਾਂ ਮੈਂ ਗਲਮੇ ਤੋਂ ਫੜ ਆਪਣਾ ਦਸ ਨੰਬਰ ਦਾ ਜੁੱਤਾ ਉਤਾਰ ਕੇ ਕਿਹਾ, ਜੇ ਤੂੰ ਜਾਣੀ ਜਾਣ ਹੈ ਤਾਂ ਦੱਸ ਪਹਿਲਾਂ ਛਿੱਤਰ ਸਿਰ 'ਚ ਵੱਜੂ ਜਾਂ ਮੌਰਾਂ ਵਿਚ। ਚੱਲ ਤੈਨੂੰ ਪਲਿਸ ਨੂੰ ਫੜਾਊਂਗਾ। ਐਨੇ ਵਿਚ ਸਬੱਬ ਨਾਲ ਹੀ ਇਕ ਹੌਲਦਾਰ ਤੇ ਸਿਪਾਹੀ ਜੋ ਕਿ ਮੇਰੇ ਜਾਣੂ ਸਨ ਆ ਗਏ ਤੇ ਕਿਹਾ "ਬਾਈ ਜੀ ਕਿਵੇਂ ਸੰਤਾਂ ਨੂੰ ਖਿੱਚੀ ਫਿਰਦੇ ਹੋ?" ਮੈਂ ਕਿਹਾ ਬਾਈ ਜੀ ਇਹ ਲੋਕਾਂ 'ਚ ਭੂਤ ਵਾੜਦੇ, ਇਹਦੇ ਭੂਤ ਕੱਢਣੇ ਹਨ। ਹੁਣ ਤਾਂ ਬਾਬੇ ਜੀ ਦੇ ਤੋਤੇ ਹੀ ਉਡ ਗਏ ਤੇ ਜ਼ਮੀਨ ਤੇ ਲੇਟ ਕੇ ਰੋਣ ਲੱਗਾ ਅਤੇ ਅੱਗੇ ਤੋਂ ਇਹ ਕੰਮ ਹੀ ਛੱਡਣ ਦੀ ਕਸਮ ਚੁੱਕਣ ਲੱਗਾ। ਲੋਕਾਂ ਦੇ ਵਿਚ ਪੈਣ ਤੇ ਅੱਗੇ ਤੋਂ ਸਾਡੇ ਪਿੰਡ ਨਾ ਵੜਨ ਦੀ ਗਰੰਟੀ ਦੇ ਕੇ ਬਾਬਾ ਜੀ ਦਾ ਖਹਿੜਾ ਛੁਟਿਆ ਅਤੇ ਉਸ ਪਿੱਛੋਂ ਉਹ ਸਾਡੇ ਅੱਖੋਂ ਓਹਲੇ ਹੋ ਗਿਆ ਤੇ ਅੱਜ ਤੱਕ ਨਹੀਂ ਦਿਸਿਆ।

—ਸੇਵਕ ਸਿੰਘ ਸ਼ਮੀਰੀਆ

# ਆਤਸ਼ਕ ਰੋਗ ਦਾ ਖਾਤਮਾ ਵੀ ਕੀਤਾ ਜਾ ਸਕਦਾ ਹੈ

—ਡਾ: ਨਿਰਮੋਲਕ ਸਿੰਘ ਰਾਮਪੁਰ

ਆਤਸ਼ਿਕ ਰੋਗ ਜਿਸਨੂੰ ਅਸੀਂ ਆਮ ਤੌਰ ਤੇ ਸਿਫਲਿਸ਼, ਫਿਰੰਗ ਰੋਗ ਜਾਂ ਗਰਮੀ ਹੋਣ ਆਦਿ ਆਖਦੇ ਹਾਂ ਨੂੰ ਬਹੁਤੀ ਗੰਭੀਰਤਾ ਨਾਲ ਨਹੀਂ ਲਿਆ ਜਾਂਦਾ, ਇਥੋਂ ਤੱਕ ਕਿ ਆਮ ਲੋਕੀਂ ਇਸਦੇ ਨਾਂ ਤੋਂ ਵੀ ਜਾਣੂ ਨਹੀਂ ਹਨ। ਜੇਕਰ ਅਸੀਂ ਇਸਦੇ ਘਾਤਕ ਪੱਖ ਵੱਲ ਨਜ਼ਰ ਮਾਰੀਏ ਤਾਂ ਇਹ ਟੀ. ਬੀ. ਵਰਗੀ ਬੀਮਾਰੀ ਤੋਂ ਵੀ ਜ਼ਿਆਦਾ ਭਿਆਨਕ ਹੈ। ਆਤਸ਼ਕ ਦਾ ਪੁਰਾਣਾ ਨਾਂ ਫਿਰੰਗ ਰੋਗ ਸੀ। ਸਭ ਤੋਂ ਪਹਿਲਾਂ ਇਹ ਸਾਡੇ ਦੇਸ਼ ਵਿਚ ਹੁੰਦਾ ਹੀ ਨਹੀਂ ਸੀ। ਇਸ ਰੋਗ ਇਸਤਰੀ ਪੁਰਸ਼ ਸੰਭੋਗ ਦੁਆਰਾ ਫੈਲਦਾ ਹੈ, ਇਸ ਕਰਕੇ ਇਹ ਰੋਗ ਇਸਤਰੀ, ਪੁਰਸ਼ ਦੋਹਾਂ ਨੂੰ ਹੋ ਸਕਦਾ ਹੈ। ਯੂਰਪ ਨਿਵਾਸੀਆਂ ਦੇ ਭਾਰਤ ਵਿਚ ਪ੍ਰਵੇਸ਼ ਕਾਰਨ ਇਹ ਰੋਗ ਵੀ ਸਾਡੇ ਦੇਸ਼ ਵਿਚ ਆ ਗਿਆ। ਪਹਿਲਾਂ ਯੂਰਪ ਨਿਵਾਸੀਆਂ ਨੂੰ ਫਿਰੰਗੀ ਨਾਂ ਨਾਲ ਜਾਣਿਆ ਜਾਂਦਾ ਸੀ ਇਸ ਕਰਕੇ ਹੀ ਇਸ ਰੋਗ ਦਾ ਨਾਂ ਫਿਰੰਗ ਰੋਗ ਪੈ ਗਿਆ।

ਇਹ ਰੋਗ ਸਪਾਈਰੋਕੀਟਾ ਪੈਲਿਡਾ ਜੀਵਾਣੂ (Spirochaeta Pollida) ਦੁਆਰਾ ਪੈਦਾ ਹੁੰਦਾ ਹੈ। ਇਸਤਰੀ ਪੁਰਸ਼ ਸੰਭੋਗ ਸਮੇਂ ਮਨੁੱਖੀ ਸ਼ਿਸਨ ਰਗੜ (Abrasion) ਖਾਂਦਾ ਹੈ ਤਾਂ ਰਗੜ ਲੱਗ ਜਾਣ ਕਾਰਨ, ਜੀਵਾਣੂ ਅੰਦਰ ਦਾਖਲ ਹੋ ਜਾਂਦੇ ਹਨ ਜਿਥੋਂ ਬੀਮਾਰੀ ਦੀ ਸ਼ੁਰੂਆਤ ਹੁੰਦੀ ਹੈ।

ਆਤਸ਼ਕ ਰੋਗ ਨੂੰ ਤਿੰਨ ਅਵਸਥਾਵਾਂ ਵਿਚ ਵੰਡਿਆ ਜਾਂਦਾ ਹੈ।

**ਰੋਗ ਦੀ ਪਹਿਲੀ ਅਵਸਥਾ** (Primary Stage)—

ਪਹਿਲੀ ਅਵਸਥਾ ਦੌਰਾਨ ਸੰਭੋਗ ਕਰਨ ਦੇ ਦੋ ਤੋਂ ਛੇ ਹਫਤਿਆਂ ਵਿਕਾਰ ਸ਼ਿਸਨ ਦੇ ਅਗਲੇ ਹਿੱਸੇ (Penis) ਉਪਰ ਛੋਟਾ ਜਿਹਾ ਲਾਲ ਦਾਣਾ ਜਾਂ ਫਿਨਸੀ ਜਿਹੀ ਨਿਕਲ ਆਉਂਦੀ ਹੈ ਜੋ ਕਿ (Toxin) ਵਿਸ਼ ਤਿਆਰ ਕਰਦੀ ਰਹਿੰਦੀ ਹੈ। ਕੁਝ ਦਿਨਾਂ ਬਾਦ ਇਹ ਦਾਣਾ ਫੁਟ ਕੇ ਡੂੰਘੇ ਜ਼ਖ਼ਮ ਦਾ ਰੂਪ ਧਾਰਨ ਕਰ ਲੈਂਦਾ ਹੈ। ਹੋਰ ਜ਼ਖਮਾਂ ਨਾਲੋਂ ਇਸਦੀ ਵੱਖਰੀ ਪਹਿਚਾਣ ਇਹ ਹੈ ਕਿ ਜ਼ਖ਼ਮ ਡੂੰਘਾ, ਗੋਲ, ਕਿਨਾਰੇ ਸਖਤ ਤੇ ਲਾਲ ਹੁੰਦੇ ਹਨ ਜੋ ਕਿ ਸ਼ਿਸਨ ਦੇ ਅਗਲੇ ਹਿੱਸੇ ਨੂੰ ਖਾਣਾ ਸ਼ੁਰੂ ਕਰ ਦਿੰਦਾ ਹੈ। ਕੁਝ ਦਿਨਾਂ ਬਾਦ ਇਹ ਜ਼ਖ਼ਮ ਠੀਕ ਹੋ ਜਾਂਦਾ ਹੈ, ਪ੍ਰੰਤੂ ਰੋਗ ਦੀ ਵਿਸ਼ ਸਰੀਰ ਅੰਦਰ ਹੀ ਮੌਜੂਦ ਰਹਿੰਦੀ ਹੈ।

ਇਸ ਤਰ੍ਹਾਂ ਇਸਤਰੀਆਂ ਵਿਚ ਵੀ ਪਹਿਲੀ ਸਟੇਜ ਦੌਰਾਨ ਭਾਵ ਸੰਭੋਗ ਦੁਆਰਾ ਰਗੜ ਲੱਗ ਜਾਣ ਕਾਰਨ, ਜੀਵਾਣੂ ਇਸਤਰੀ ਜਨਣ ਇੰਦਰੀਆਂ ਅੰਦਰ ਦਾਖਲ ਹੋ ਜਾਂਦੇ ਹਨ ਉਸੇ ਤਰ੍ਹਾਂ ਫੋੜਾ ਬਣ ਕੇ, ਕੁਝ ਦਿਨ ਰਹਿ ਕੇ ਠੀਕ ਹੋ ਜਾਂਦਾ ਹੈ।

**ਰੋਗ ਦੀ ਦੂਸਰੀ ਅਵਸਥਾ** (Secondary Stage)—

ਦੂਜੀ ਅਵਸਥਾ ਛੇ ਹਫਤਿਆਂ ਤੋਂ ਲੈ ਕੇ ਦੋ ਮਹੀਨਿਆਂ ਬਾਦ ਆਉਂਦੀ ਹੈ, ਤੇ ਰੋਗ ਦੀ ਜ਼ਹਿਰ ਵਧ ਕੇ ਸਾਰੇ ਸਰੀਰ ਵਿਚ ਫੈਲ ਜਾਂਦੀ ਹੈ। ਸਿੱਟੇ ਵਜੋਂ ਸਾਰੇ ਸਰੀਰ ਉੱਤੇ ਦਾਣੇ ਨਿਕਲ ਆਉਂਦੇ ਹਨ। ਇਲਾਜ ਕਰਨ ਨਾਲ ਇਹ ਦਾਣੇ ਵੀ ਠੀਕ ਹੋ ਜਾਂਦੇ ਹਨ, ਪ੍ਰੰਤੂ ਰੋਗ ਦੀ ਜ਼ਹਿਰ ਫਿਰ ਵੀ ਸਰੀਰ ਅੰਦਰ ਵਧਦੀ ਰਹਿੰਦੀ ਹੈ।

**ਰੋਗ ਦੀ ਤੀਜੀ ਅਵਸਥਾ** (Tertiary Stage)—

ਤੀਜੀ ਹਾਲਤ ਵਿਚ ਰੋਗ ਦੀ ਜ਼ਹਿਰ ਸਰੀਰ ਦੇ ਅੰਗ-ਅੰਗ ਵਿਚ ਫੈਲ ਜਾਂਦੀ ਹੈ। ਇਹ ਇਕ ਸਾਲ ਤੋਂ ਲੈ ਕੇ ਕਈ ਸਾਲਾਂ ਤੱਕ ਚੱਲ ਸਕਦੀ ਹੈ। ਇਸ ਹਾਲਤ ਵਿਚ ਆ ਕੇ ਬਿਮਾਰੀ ਮਾਰੂ ਅਤੇ ਭਿਆਨਕ ਰੂਪ ਧਾਰਨ ਕਰ ਲੈਂਦੀ ਹੈ। ਸਰੀਰ ਦੇ ਸਾਰੇ (Endocrine System) ਭਾਵ ਗ੍ਰੰਥੀਆਂ ਜਾਂ ਗਲੈਂਡਜ਼ ਨੂੰ ਸੋਜ ਆ ਜਾਂਦੀ ਹੈ। ਦਿਮਾਗੀ ਸਿਸਟਮ ਨੂੰ ਪ੍ਰਭਾਵਿਤ ਕਰਕੇ ਆਤਸ਼ਕ ਅਧਰੰਗ ਬਣ ਜਾਂਦਾ ਹੈ ਜਿਸ ਵਿਚ ਆਦਮੀ ਆਪਣੇ ਹੋਸ਼ ਹਵਾਸ਼ ਖੋ ਬੈਠਦਾ ਹੈ। ਕਈ ਕਿਸਮ ਦੀਆਂ ਜ਼ਹਿਰੀਲੀਆਂ ਰਸੌਲੀਆਂ, ਅੰਨ੍ਹਾਪਣ, ਚਮੜੀ ਉੱਤੇ ਵੱਡੇ ਵੱਡੇ ਜ਼ਖ਼ਮ ਅਤੇ ਹੋਰ ਅੰਗਾਂ ਤੇ ਬੜੇ ਖਤਰਨਾਕ ਅਸਰ ਹੋ ਸਕਦੇ ਹਨ।

ਇਕ ਧਿਆਨ ਰੱਖਣ ਯੋਗ ਗੱਲ ਇਹ ਹੈ ਕਿ ਆਤਸ਼ਕ ਦਾ ਰੋਗ ਸੰਭੋਗ ਤੋਂ ਇਲਾਵਾ ਕਿਸੇ ਨਰਮ ਥਾਂ ਤੇ ਸੱਟ ਲੱਗਣ, ਉਪਰੇਸ਼ਨ ਰਾਹੀਂ ਬੁੱਲ੍ਹਾਂ ਰਾਹੀਂ ਆਦਿ ਵੀ ਹੋ

(ਬਾਕੀ ਦੇਖੋ ਪੰਨਾ 33 ਤੇ)



# ਬੰਦਾ ਭੂਤ ਨੂੰ ਚਿੰਬੜਦਾ ਹੈ

—ਡਾ: ਹਰਦੀਪ ਸ਼ਾਹੀ

ਜੀ ਹਾਂ 'ਭੂਤ' ਹੁੰਦਾ ਹੈ ਤੇ ਇਸ ਨਾਲ ਸਾਡਾ ਵਾਹ ਅਕਸਰ ਪੈਂਦਾ ਹੈ। ਇਹ ਇਕ ਗਲਤ ਧਾਰਨਾ ਹੈ ਕਿ ਭੂਤ ਹਮੇਸ਼ਾਂ ਡਰਾਉਣਾ ਹੁੰਦਾ ਹੈ ਸਗੋਂ ਕਈ ਵਾਰ ਇਹ ਇੰਨਾ ਮਨਮੋਹਣਾ ਹੁੰਦਾ ਹੈ ਕਿ ਇਹਦਾ ਖਹਿੜਾ ਛੱਡਣ ਨੂੰ ਸਾਡਾ ਦਿਲ ਨਹੀਂ ਕਰਦਾ। ਪਰ ਜਦੋਂ ਕਦੇ ਕਿਸੇ ਦਾ ਵਾਹ ਭਿਆਨਕ ਕਿਸਮ ਦੇ ਭੂਤ ਨਾਲ ਪੈਂਦਾ ਹੈ ਤਦ ਡਰਨਾ, ਰੋਣਾ, ਚੀਕਣਾ ਤੇ ਸਿਰ ਘੁਮਾਉਣਾ ਤਾਂ ਕੁਦਰਤੀ ਹੈ। ਉਦੋਂ ਤਾਂ ਫਿਰ ਇਹ ਵੱਡੇ ਵੱਡੇ ਬਾਬਿਆਂ ਦੀ ਵੀ ਤੋਬਾ ਬੁਲਾ ਦਿੰਦਾ ਹੈ। ਵੇਖਣ, ਸੁਣਨ ਵਾਲੇ ਹੈਰਾਨ ਰਹਿ ਜਾਂਦੇ ਨੇ। ਕੀ ਕਿਹੈ ? ਤੁਸੀਂ ਭੂਤ ਕਦੀ ਨਹੀਂ ਵੇਖਿਆ, ਇਹ ਤਾਂ ਹੋ ਸਕਦੈ ਕਿ ਤੁਸੀਂ ਕਦੇ ਇਸ ਨੂੰ ਚਿੰਬੜੇ ਨਾ ਹੋਵੋ ਪਰ ਨਾ ਵੇਖਣ ਵਾਲੀ ਗੱਲ ਤਾਂ ਅਸੰਭਵ ਹੈ। ਚਲੋ ਫਿਰ ਵੀ ਮੈਂ ਸਮਝਾਉਣ ਦੀ ਕੋਸ਼ਿਸ਼ ਕਰਦਾ ਹਾਂ ਸ਼ਾਇਦ ਤੁਸੀਂ ਮੇਰੇ ਨਾਲ ਸਹਿਮਤ ਹੀ ਹੋ ਜਾਓ।

ਚੰਗੇਰੇ ਭਵਿੱਖ ਲਈ ਮਨੁੱਖ ਸੁਪਨੇ ਸਜਾਉਂਦਾ ਹੈ। ਇਹਨਾਂ ਨੂੰ ਸਾਕਾਰ ਕਰਨ ਦੇ ਯਤਨ ਵਜੋਂ, ਚੰਗੀਆਂ ਮਾੜੀਆਂ ਘਟਨਾਵਾਂ ਨੂੰ ਪਿੱਛੇ ਛੱਡਦੀ, ਜ਼ਿੰਦਗੀ ਅਗਾਂਹ ਤੁਰਦੀ ਹੈ ਤੇ ਬੀਤ ਚੁੱਕੀਆਂ ਇਹ ਘਟਨਾਵਾਂ ਹੀ ਭੂਤ ਕਹਾਉਂਦੀਆਂ ਹਨ। ਜੋ ਗੁਜ਼ਰ ਗਿਆ ਸੋ ਭੂਤ। ਗਾਹੇ ਬਗਾਹੇ ਮਨੁੱਖੀ ਮਨ ਇਹਨਾਂ 'ਭੂਤਾਂ ਦੇ ਡੇਰੇ' (ਅਤੀਤ ਵੱਲ) ਗੇੜਾ ਮਾਰਦਾ ਰਹਿੰਦਾ ਹੈ ਤੇ ਇਹਨਾਂ ਤੋਂ ਸੇਧ ਲੈ ਕੇ ਭਵਿੱਖ ਵਿਚ ਅਜਿਹੀਆਂ ਗਲਤੀਆਂ ਤੋਂ ਬਚਦਾ ਹੈ, ਜੋ ਅਣਜਾਣੇ ਵਿਚ ਹੋ ਚੁੱਕੀਆਂ ਹਨ। ਮਨੁੱਖ ਜਦੋਂ ਵੀ ਕਿਸੇ ਸਮੱਸਿਆ ਦਾ ਸਾਹਮਣਾ ਕਰਦਾ ਹੈ ਤਾਂ ਸਲਾਹ ਮਸ਼ਵਰਾ ਕਰਨ ਲਈ ਭੂਤ ਵੱਲ ਜਾਂਦਾ ਹੈ। ਪਰ ਕਈ ਵਾਰ ਜਦੋਂ ਸਮੱਸਿਆ ਗੰਭੀਰ ਹੁੰਦੀ ਹੈ ਤੇ ਸਲਾਹ ਮਸ਼ਵਰਾ ਕਰਨ ਤੋਂ ਬਾਦ ਵੀ ਮਨ ਕਿਸੇ ਸਿੱਟੇ ਤੇ ਨਹੀਂ ਪਹੁੰਚਦਾ ਤਦ ਇਹ 'ਆਟਾ ਲੈਣ ਆਈ ਘਰ ਵਾਲੀ ਬਣ ਬੈਠੀ' ਦੀ ਕਹਾਵਤ ਵਾਂਗ ਉਥੇ ਹੀ ਦੜ੍ਹ ਜਾਂਦਾ ਹੈ ਜਾਂ ਫਿਰ ਇਸ ਤਰ੍ਹਾਂ ਕਹਿ ਲਈਏ ਕਿ ਭੂਤ ਨੂੰ ਚਿੰਬੜ ਜਾਂਦਾ ਹੈ।

ਬਹੁਤੀ ਵਾਰ ਮਨੁੱਖ ਬੀਤੇ ਦੀਆਂ ਸੁਹਾਵਣੀਆਂ ਯਾਦਾਂ ਨੂੰ ਇਸ ਕਦਰ ਚਿੰਬੜ ਜਾਂਦਾ ਹੈ ਕਿ ਵਰਤਮਾਨ ਅਤੇ ਭਵਿੱਖ ਤੋਂ ਬੇਖਬਰ ਹੋ ਕੇ ਬੀਤੇ ਵਿਚ ਹੀ ਖੋਇਆ ਰਹਿੰਦਾ ਹੈ ਪਰ ਜਦੋਂ ਕਿਤੇ ਮਨ ਦੀ ਇਹ ਜੱਫੀ ਬੀਤੇ ਦੀਆਂ ਅਣ-ਸੁਖਾਵੀਆਂ ਘਟਨਾਵਾਂ ਨਾਲ ਪੈ ਜਾਂਦੀ ਹੈ ਤਦ ਮਨੁੱਖ ਡਰਦਾ, ਚੀਕਦਾ, ਸਿਰ ਘੁਮਾਉਂਦਾ ਤੇ ਡੌਰ ਭੌਰ ਹੋਇਆ ਉਟ ਪਟਾਂਗ ਹਰਕਤਾਂ ਕਰਦਾ ਹੈ। ਆਮ ਲੋਕ ਇਸ ਸਮੇਂ ਹੀ ਤਸਦੀਕ ਕਰਦੇ ਨੇ ਕਿ ਬੰਦੇ ਨੂੰ 'ਭੂਤ' ਚਿੰਬੜ ਗਿਆ ਹੈ ਪਰ ਅਸਲ ਵਿਚ ਬੰਦਾ ਭੂਤ ਨੂੰ ਚਿੰਬੜਿਆ ਹੁੰਦਾ ਹੈ।

ਇਹ ਵੀ ਇਕ ਗਲਤ ਗੱਲ ਹੈ ਕਿ ਭੂਤ ਸਿਰਫ ਮਰੇ ਬੰਦੇ ਦਾ ਹੀ ਹੁੰਦਾ ਹੈ ਤੇ ਕਿਸੇ ਦੂਸਰੇ ਨੂੰ ਚਿੰਬੜ ਜਾਂਦਾ ਹੈ ਪਰ ਨਹੀਂ ਭੂਤ ਹਰ ਕਿਸੇ ਦਾ ਹੁੰਦਾ ਹੈ ਜਿਊਂਦਾ, ਮੁਰਦਾ, ਬਿਮਾਰ, ਤੰਦਰੁਸਤ ਕੋਈ ਵੀ ਹੋਵੇ। ਕਿਸੇ ਨੂੰ ਚਿੰਬੜਨ ਵਾਲਾ ਭੂਤ ਵੀ ਖੁਦ ਉਸੇ ਦਾ ਹੁੰਦਾ ਹੈ ਜਿਸਨੂੰ ਇਹ ਚਿੰਬੜਦਾ ਹੈ। ਉਦਾਹਰਣ—ਇਕ ਨਵ ਵਿਆਹੀ ਲੜਕੀ ਨੂੰ ਇਸੇ ਤਰ੍ਹਾਂ ਦੀ 'ਕਸਰ' ਹੋ ਗਈ ਉਹ ਨਾ ਖਾਵੇ, ਨਾ ਪੀਵੇ, ਨਾ ਕੋਈ ਕੰਮ ਕਰੇ, ਸਾਰੀ ਦਿਹਾੜੀ ਲੇਟੀ ਰਹੇ, ਕਦੇ ਰੋਣ ਲੱਗ ਜਾਵੇ ਤੇ ਕਦੇ ਹੱਸਣ, ਆਪਣੇ ਆਪ ਨਾਲ ਗੱਲਾਂ ਕਰਦੀ ਕਰਦੀ ਬੇਹੋਸ਼ ਹੋ ਜਾਵੇ। ਪਹੁੰਚੇ ਹੋਏ ਬਾਬਿਆਂ ਦੇ ਉਹੜ ਪੋਹੜ ਤੋਂ ਬਾਦ ਵੀ 'ਮਰਜ਼ ਬੜਤਾ ਗਿਆ। ਜੂ ਜੂ ਦਵਾ ਕੀ' ਵਾਲੀ ਗੱਲ ਹੀ ਰਹੀ। ਆਖਰ ਪਤਾ ਚੱਲਿਆ ਕਿ ਸਾਰਾ ਪੰਗਾ ਕਿਸੇ ਜਿਊਂਦੇ ਭੂਤ ਨੇ ਖੜ੍ਹਾ ਕੀਤਾ ਹੈ। ਜਦੋਂ ਲੜਕੀ ਨੂੰ ਇਹ ਸਮਝਾਇਆ ਗਿਆ ਭਲੀਏਮਾਣਸੇ ਜਿਸ ਸਾਬਕਾ ਪ੍ਰੇਮੀ ਲਈ ਤੂੰ ਇੰਨੀ ਦੁਖੀ ਹੋ ਰਹੀ ਏਂ। ਉਸ ਦੋ ਬੱਚਿਆਂ ਦੇ ਪਿਉ ਨੇ ਤੈਨੂੰ ਕਦੇ ਨਵੇਂ ਸਾਲ ਦਾ ਕਾਰਡ ਤੱਕ ਤਾਂ ਭੇਜਿਆ ਨਹੀਂ ਚਿੰਬੜਨ ਦੀ ਗੱਲ ਤਾਂ ਦੂਰ ਰਹੀ ਤੇ ਜਿਉਂ ਹੀ ਉਸਦੇ ਸਮਝ ਵਿਚ ਇਹ ਗੱਲ ਆਈ ਕਿ ਇਹ ਤਾਂ ਉਸਦਾ ਆਪਣਾ ਹੀ ਬੀਤਿਆ (ਭੂਤ) ਹੈ ਜਿਸਨੂੰ ਉਹ ਫੜਕੇ (ਚਿੰਬੜ ਕੇ) ਬੈਠ ਗਈ ਹੈ, ਉਹ ਤੁਰੰਤ ਠੀਕ ਹੋ ਗਈ। ਇਹ ਤੁਸੀਂ ਠੀਕ ਸੁਣਿਆ ਏ ਕਿ ਭੂਤ ਅੱਗ ਤੋਂ ਡਰਦਾ ਹੈ ਪਰ ਕਿਸੇ ਵੀ ਗੱਲ ਨੂੰ ਸੁਣ ਲੈਣਾ ਵਿਸ਼ਵਾਸ ਕਰ ਲੈਣਾ ਸੌਖਾ ਹੈ ਪਰ ਸਮਝਣਾ ਬਹੁਤ ਔਖੈ, ਸੋ ਉਪਰੋਕਤ ਗੱਲ ਨੂੰ ਸਮਝਣ ਲਈ ਸਾਨੂੰ ਪਹਿਲਾਂ ਅੱਗ ਦੇ ਕਰਮ ਨੂੰ ਸਮਝਣਾ ਪਵੇਗਾ। ਅੱਗ ਦਾ ਕਰਮ ਹੈ ਗਰਮੀ ਤੇ ਰੋਸ਼ਨੀ ਪੈਦਾ ਕਰਨਾ। ਗਰਮੀ ਜਾਣੀ ਕਿ ਐਨਰਜੀ ਸੋ ਜਿੱਥੇ ਐਨਰਜੀ ਵੱਧ ਹੋਵੇਗੀ ਭਾਵ ਜੀਵਨ ਸ਼ਕਤੀ ਬਲਵਾਨ ਹੋਵੇਗੀ ਉਥੇ ਭੂਤ ਭੂਤ ਬਣਕੇ ਹੀ ਰਹੇਗਾ ਤੇ ਵਰਤਮਾਨ ਵਿਚ ਟੰਗ ਨਹੀਂ ਅੜਾ ਸਕੇਗਾ। ਦੂਸਰਾ ਹੈ ਰੋਸ਼ਨੀ ਜਾਂ ਚਾਨਣ। ਜਦੋਂ ਕਿਸੇ ਨੂੰ ਇਸ ਸਾਰੇ ਵਰਤਾਰੇ ਦਾ ਗਿਆਨ (ਚਾਨਣ) ਹੋ ਜਾਂਦਾ ਹੈ ਤਦ ਸਭ ਤਰ੍ਹਾਂ ਦੇ ਡਰ, ਵਹਿਮ ਉੱਡ ਜਾਂਦੇ ਹਨ।

ਹੁਣ ਤੁਸੀਂ ਪੁਛਣਾ ਚਾਹੋਗੇ ਕਿ ਇਸ ਤੋਂ ਬਚਣ ਜਾਂ ਖਹਿੜਾ ਛੁਡਾਣ ਦਾ ਹੱਲ ? ਹੱਲ ਬੜਾ ਸਿੱਧਾ ਏ। ਬੀਤ ਗਿਆ ਸੋ ਵਾਹਵਾ ਦੀ ਧਾਰਨਾ ਤੇ ਚੱਲਦਿਆਂ ਭਵਿੱਖ ਤੇ ਨਜ਼ਰ ਰੱਖਕੇ ਵਰਤਮਾਨ ਨੂੰ ਜੀਵਿਆ ਜਾਵੇ। ਅਤੀਤ ਵੱਲ 'ਭਲਵਾਨੀ ਗੇੜਾ' ਜ਼ਰੂਰ ਮਾਰੋ ਪਰ ਜੇ ਉਥੋਂ ਕੋਈ ਸੇਧ ਨਹੀਂ ਮਿਲਦੀ ਤਾਂ ਉਥੇ ਹੀ ਬੈਠੇ ਨਾ ਰਹੋ। ਵਰਤਮਾਨ ਵਿਚ ਪਰਤੋ ਕਿਉਂਕਿ ਸਮੱਸਿਆ ਨੂੰ ਟੱਕਰਨ ਲਈ ਰਣ ਭੂਮੀ ਇਹੀ ਹੈ। ਸਿਆਣੇ ਮਿੱਤਰਾਂ, ਦੋਸਤਾਂ, ਰਿਸ਼ਤੇਦਾਰਾਂ, ਡਾਕਟਰਾਂ ਨਾਲ ਰਾਏ ਕਰੋ। ਦੇਰ ਸਵੇਰ ਸਮੱਸਿਆ ਤਾਂ ਹੱਲ ਹੋ ਹੀ ਜਾਵੇਗੀ ਕਿਉਂਕਿ ਇਹ ਕੁਦਰਤ ਦਾ ਨੇਮ ਹੈ ਜੇ ਸਮੱਸਿਆ ਹੈ ਤਾਂ ਹੱਲ ਵੀ ਹੋਵੇਗਾ

# ਮਟੀ ਵਾਲਾ ਜੰਡ ਵੱਢ ਕੇ ਪੰਜ ਹਜ਼ਾਰ ਜਿੱਤਿਆ

**ਇਕਾਈ ਰਾਮਪੁਰਾਫੂਲ—**

ਰਾਮਪੁਰੇ ਤੋਂ 10 ਕਿਲੋਮੀਟਰ ਦੂਰ ਪਿੰਡ ਬੁੱਗਰ ਵਿਖੇ ਉਸ ਸਮੇਂ ਅਜੀਬੋ ਗਰੀਬ ਮਹੌਲ ਪੈਦਾ ਹੋ ਗਿਆ ਜਦੋਂ ਪਿੰਡ ਦੇ ਇਕ ਨੌਜਵਾਨ ਭੋਲਾ ਸਿੰਘ ਅਤੇ ਪਿੰਡ ਦੇ ਹੀ ਇਕ ਵਿਅਕਤੀ ਪੂਰਨ ਸਿੰਘ ਨੇ ਪੰਜ-ਪੰਜ ਹਜ਼ਾਰ ਰੁਪਏ ਦੀ ਇਕ ਨਿਵੇਕਲੀ ਕਿਸਮ ਦੀ ਸ਼ਰਤ ਲਾ ਲਈ। ਮਸਲਾ ਇਹ ਸੀ ਪਿੰਡ ਦੇ ਇਕ ਕਿਸਾਨ ਸਾਧੂ ਸਿੰਘ ਦੇ ਖੇਤ ਵਿਚ ਇਕ ਜੰਡ ਹੈ, ਜਿਸ ਦੁਆਲੇ ਇਕ ਮਟੀ ਬਣੀ ਹੋਈ ਹੈ। ਪਿੰਡ ਵਿਚ ਰੰਧਾਵਾ ਗੋਤ ਨਾਲ ਸਬੰਧਤ ਕੁਝ ਲੋਕ ਇਹ ਵਿਸ਼ਵਾਸ ਕਰਦੇ ਸਨ ਕਿ ਇਹ ਪੱਕਾ ਜੰਡ ਹੈ ਜਿਸਦੀ ਕੋਈ ਮਾੜੀ ਜਿਹੀ ਡਾਹਣੀ ਵੀ ਤੋੜ ਲਵੇ, ਉਹ ਥਾਏਂ ਮਰ ਜਾਵੇਗਾ। ਜੰਡ ਨੂੰ ਪੂਜਣ ਵਾਲਿਆਂ ਦਾ ਕਹਿਣਾ ਹੈ ਉਹਨਾਂ ਦਾ ਪੁਰਾਣਾ ਬਜ਼ੁਰਗ ਜੋ ਸ਼ਹੀਦ ਹੋ ਗਿਆ ਸੀ, ਉਸਦਾ ਇਸ ਜੰਡ ਵਿਚ ਵਾਸਾ ਹੈ। ਇਸੇ ਕਰਕੇ ਪੂਰਨ ਸਿੰਘ ਨੂੰ ਇਸ ਗੱਲ ਤੇ ਪੂਹਾ ਵਿਸ਼ਵਾਸ ਸੀ ਜਦ ਕਿ ਭੋਲਾ ਸਿੰਘ ਇਸ ਨੂੰ ਮਹਿਜ਼ ਇਕ ਅੰਧ-ਵਿਸ਼ਵਾਸ ਹੀ ਸਮਝਦਾ ਸੀ। ਦੋਵੇਂ ਹੀ ਰੰਧਾਵਾ ਗੋਤ ਨਾਲ ਸਬੰਧਤ ਹਨ। ਅਚਾਨਕ ਇਕ ਦੁਕਾਨ ਤੇ ਖੜ੍ਹਿਆਂ ਖੜ੍ਹਿਆਂ ਦੋਵਾਂ ਵਿਚ ਸ਼ਰਤ ਲੱਗ ਗਈ, ਇਸ ਸਬੰਧੀ ਪੰਜ ਹਜ਼ਾਰ ਦਾ ਬਕਾਇਦਾ ਨੋਟ ਭਰ ਲਿਆ ਗਿਆ। ਵਰਨਣ ਯੋਗ ਗੱਲ ਇਹ ਹੈ ਕਿ ਭੋਲਾ ਸਿੰਘ ਪਿਛਲੀ ਰਾਤ ਹੀ ਤਰਕਸ਼ੀਲਾਂ ਵਲੋਂ ਰਾਮਪੁਰੇ ਵਿਖੇ ਕੀਤੇ ਪ੍ਰੋਗਰਾਮ ਨੂੰ ਆਪਣੇ ਦੋਸਤਾਂ ਸਮੇਤ ਤਾਜ਼ਾ ਤਾਜ਼ਾ ਹੀ ਦੇਖ ਕੇ ਆਇਆ ਸੀ ਜਿਸ ਕਰਕੇ ਉਸਦਾ ਵਿਸ਼ਵਾਸ ਹੋਰ ਵੱਧ ਯਕੀਨ ਵਿਚ ਬਦਲ ਗਿਆ ਸੀ ਕਿ ਜਾਦੂ-ਟੂਣੇ, ਮਟੀਆਂ, ਪੱਕੇ ਦਰੱਖਤ ਅਦਿ ਸਭ ਕਮਜ਼ੋਰ ਦਿਲਾਂ ਦੇ ਫੋਕੇ ਵਹਿਮ ਹਨ। ਸ਼ਰਤ ਇਹ ਸੀ ਕਿ ਦਰੱਖਤ ਕੱਟਣ ਦੇ 24 ਘੰਟਿਆਂ ਦੇ ਅੰਦਰ-ਅੰਦਰ ਜੇਕਰ ਭੋਲਾ ਸਿੰਘ ਦਾ ਸਰੀਰਕ ਨੁਕਸਾਨ ਹੋ ਜਾਂਦਾ ਹੈ ਤਾਂ ਪੂਰਨ ਸਿੰਘ ਜਿੱਤ ਜਾਵੇਗਾ ਜੇ ਕੋਈ ਨੁਕਸਾਨ ਨਾ ਹੋਇਆ ਤਾਂ ਭੋਲਾ ਸਿੰਘ ਜਿੱਤ ਜਾਵੇਗਾ। ਇਸ ਸਬੰਧੀ ਪਿੰਡ ਵਿਚ ਸਪੀਕਰ ਰਾਹੀਂ ਬਕਾਇਦਾ ਅਨਾਊਂਸਮੈਂਟ ਕਰਵਾ ਦਿੱਤੀ ਗਈ। ਬੁਚੱਕਾ ਦੇਖਣ ਲਈ ਸੈਂਕੜੇ ਲੋਕ ਇਕੱਠੇ ਹੋ ਗਏ। ਇਸ ਦਰਮਿਆਨ ਹੀ ਤਰਕਸ਼ੀਲ ਸੁਸਾਇਟੀ ਰਾਮਪੁਰਾ ਦੇ ਕੁਝ ਮੈਂਬਰ ਵੀ ਘਟਨਾ ਵਾਲੀ ਥਾਂ ਤੇ ਪੁੱਜ ਗਏ। ਜੰਡ ਵਿਚ ਯਕੀਨ ਰੱਖਣ ਵਾਲਿਆਂ ਵਿਚ ਅਨੋਖੀ ਕਿਸਮ ਦਾ ਡਰ ਸੀ ਕਿ ਭੋਲਾ ਸਿੰਘ ਨੇ ਪੰਗਾ ਲੈ ਲਿਆ ਹੈ ਅਤੇ ਬਾਬਾ ਉਸਨੂੰ ਹੁਣੇ ਹੀ ਪਟਕਾ ਪਟਕਾ ਕੇ ਮਾਰ ਦੇਵੇਗਾ। ਪਰ ਮਾਨਸਿਕ ਤੌਰ ਤੇ ਪੂਰੀ ਤਰ੍ਹਾਂ ਤਿਆਰ ਭੋਲਾ ਸਿੰਘ ਥਾਪੀ ਮਾਰ ਕੇ ਜੰਡ ਤੇ ਚੜ੍ਹਕੇ ਡਾਹਣਾ ਵੱਢਣ ਲੱਗ ਪਿਆ। ਜਿਉਂ ਜਿਉਂ ਭੋਲਾ ਸਿੰਘ ਦੀ ਆਰੀ ਡਾਹਣੇ ਤੇ ਚੱਲਣ ਲੱਗੀ ਤਿਉਂ ਤਿਉਂ ਲੋਕਾਂ ਦਾ ਡਰ ਖਤਮ ਹੁੰਦਾ ਗਿਆ। ਪਿੰਡ ਦੇ ਸਰਪੰਚ ਬਖਤੌਰ ਸਿੰਘ ਰੰਧਾਵਾ ਦੀ ਹਾਜ਼ਰੀ ਵਿਚ ਭੋਲਾ ਸਿੰਘ ਨੂੰ ਜੇਤੂ ਕਰਾਰ ਦੇ ਦਿੱਤਾ ਗਿਆ ਪਰ ਪੂਰਨ ਸਿੰਘ ਇਹ ਕਹਿ ਕੇ ਸ਼ਰਤ ਮੁੱਕਰ ਗਿਆ ਕਿ ਭੋਲਾ ਸਿੰਘ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਨੂੰ ਮੌਕੇ ਤੇ ਕਿਉਂ ਲੈ ਕੇ ਆਇਆ, ਪਰ ਲੋਕ ਉਸਦੀ ਦਲੀਲ ਨਾਲ ਸਹਿਮਤ ਨਹੀਂ ਸਨ ਕਿ ਤਰਕਸ਼ੀਲਾਂ ਦੇ ਆਉਣ ਨਾਲ ਪੱਕਾ ਜੰਡ ਕੱਚਾ ਕਿਵੇਂ ਬਣ ਗਿਆ? ਲੋਕਾਂ ਦਾ ਕਹਿਣਾ ਹੈ ਕਿ ਪੂਰਨ ਸਿੰਘ ਹਾਰ ਮੰਨ ਕੇ ਸ਼ਰਤ ਦੇ ਪੰਜ ਹਜ਼ਾਰ ਰੁਪਏ ਭੋਲਾ ਸਿੰਘ ਨੂੰ ਦੇਵੇ। ਸ਼ਰਤ ਦਾ ਸਮਾਂ ਪੂਰਾ ਹੋਣ ਤੋਂ ਬਾਦ ਤਰਕਸ਼ੀਲ ਸੁਸਾਇਟੀ ਰਾਮਪੁਰਾ-ਫੂਲ ਵਲੋਂ ਜੇਤੂ ਪ੍ਰੋਗਰਾਮ ਆਯੋਜਿਤ ਕੀਤਾ ਗਿਆ। ਇਸ ਨੂੰ ਸੰਬੋਧਨ ਕਰਦਿਆਂ ਸੂਬਾ ਪ੍ਰਧਾਨ ਮਾਸਟਰ ਰਾਜਿੰਦਰ ਭਦੌੜ ਨੇ ਕਰੀਬ ਇਕ ਘੰਟਾ ਲੰਬੀ ਤਕਰੀਰ ਵਿਚ ਬੜੇ ਭਾਵਪੂਰਤ ਢੰਗ ਨਾਲ ਲੋਕਾਂ ਨੂੰ ਅੰਧ-ਵਿਸ਼ਵਾਸ ਵਿਚੋਂ ਨਿਕਲਣ ਦੀ ਪ੍ਰੇਰਨਾ ਦਿੱਤੀ। ਇਸ ਮੌਕੇ ਦਰੱਖਤ ਕੱਟਣ ਵਾਲੇ ਭੋਲਾ ਸਿੰਘ ਤੋਂ ਇਲਾਵਾ ਸੁਸਾਇਟੀ ਦੇ ਆਗੂ ਕੇਵਲ ਜੀਦਾ, ਯੂਥ ਕਲੱਬ ਬੁੱਗਰ ਦੇ ਪ੍ਰਧਾਨ ਅਮਰਨਾਥ, ਭਾਰਤੀ ਕਿਸਾਨ ਯੂਨੀਅਨ ਦੇ ਆਗੂ ਸੁਰਮੁਖ ਸਿੰਘ ਸੇਲਬਰ੍ਹਾ ਨੇ ਲੋਕਾਂ ਨੂੰ ਸੰਬੋਧਨ ਕੀਤਾ। ਇਸ ਘਟਨਾ ਦੀ ਇਲਾਕੇ ਵਿਚ ਖੂਬ ਚਰਚਾ ਚੱਲ ਰਹੀ ਹੈ।

ਇਸੇ ਇਕਾਈ ਵਲੋਂ ਕਿਰਤੀ ਮਜ਼ਦੂਰ ਯੂਨੀਅਨ ਦੇ ਸਹਿਯੋਗ ਨਲ ਪਿੰਡ ਮਾੜੀ, ਭੈਣੀ ਅਤੇ ਟੀ. ਪੀ. ਡੀ. ਮਾਲਵਾ ਵਲੋਂ ਪਿੰਡ ਬੂੰਦੜ ਵਿਖੇ ਐਨ. ਐਸ. ਕੈਂਪ ਵਿਚ ਮੈਜਿਕ ਸ਼ੋਅ ਦਿੱਤੇ ਗਏ।

**ਕੇਵਲ ਜੀਦਾ**
ਪ੍ਰੈਸ ਸਕੱਤਰ, ਰਾਮਪੁਰਾ।



ਮਾਨਸਾ ਇਕਾਈ :

# ਭੀਖੀ ਕਾਲਜ 'ਚ ਤਰਕਸ਼ੀਲ ਪ੍ਰੋਗਰਾਮ

ਨੈਸ਼ਨਲ ਕਾਲਜ ਭੀਖੀ 'ਚ ਪ੍ਰੋ: ਮੇਜਰ ਸਿੰਘ ਅਤੇ ਪ੍ਰੋ: ਸੁਖਦੇਵ ਸਿੰਘ ਦੀ ਅਗਵਾਈ ਵਿਚ ਲਾਏ ਗਏ ਐਨ. ਐਸ. ਐਸ. ਕੈਂਪ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਮਾਨਸਾ ਦੇ ਪ੍ਰਧਾਨ ਨਛੱਤਰ ਖਿਆਲਾ, ਮੀਤ ਪ੍ਰਧਾਨ ਦਲਵਿੰਦਰ ਸਿੰਘ ਅਤੇ ਪ੍ਰੈਸ ਸਕੱਤਰ ਹਰਦੀਪ ਮਾਨਸਾ ਵਿਸ਼ੇਸ਼ ਤੌਰ ਤੇ ਸ਼ਾਮਲ ਹੋਏ। ਇਸ ਮੌਕੇ ਤਰਕਸ਼ੀਲ ਸਬੰਧੀ ਮਹੱਤਵਪੂਰਨ ਵਿਚਾਰ ਪ੍ਰਗਟਾਉਂਦੇ ਦੱਸਿਆ ਹੈ ਕਿ ਦੁਨੀਆਂ ਵਿਚ ਕੋਈ ਗੈਬੀ/ਦੇਵੀ ਸ਼ਕਤੀ ਨਹੀਂ ਸਗੋਂ ਕੁਛ ਚਲਾਕ ਲੋਕ ਸਾਡੇ ਭੋਲੇ-ਭਾਲੇ ਲੋਕਾਂ ਦੀ ਲੁਟ ਕਰ ਰਹੇ ਹਨ। ਸ੍ਰ: ਖਿਆਲਾ ਨੇ ਹੋਰ ਮਹੱਤਵਪੂਰਨ ਨੁਕਤਿਆਂ ਤੋਂ ਇਲਾਵਾ ਸਾਡੀ ਵਿਦਿਅਕ ਪ੍ਰਣਾਲੀ ਨੂੰ ਅੰਧ-ਵਿਸ਼ਵਾਸ ਲਈ ਦੋਸ਼ੀ ਠਹਿਰਾਇਆ ਜੋ ਸਾਡੇ ਸਲੇਬਸ ਤੱਕ ਹੀ ਸੀਮਤ ਹੈ। ਇਹ ਸਾਨੂੰ ਜ਼ਿੰਦਗੀ ਜਿਉਣ ਦਾ ਚੱਜ ਨਹੀਂ ਸਖਾਉਂਦੀ। ਇਸ ਤੋਂ ਇਲਾਵਾ ਗੈਰ-ਵਿਗਿਆਨ ਪ੍ਰਚਾਰ ਮੀਡੀਏ ਦੀ ਵੀ ਅਲੋਚਨਾ ਕੀਤੀ। ਸੈਂਪਰਾਂ ਵਲੋਂ ਉਠਾਏ ਗਏ ਸਵਾਲਾਂ ਦਾ ਜਵਾਬ ਡਾ: ਖਿਆਲਾ ਨੇ ਦਲੀਲ ਪੂਰਵਕ ਦੇ ਕੇ ਸੰਤੁਸ਼ਟ ਕੀਤੇ। ਆਗੂਆਂ ਵਲੋਂ ਹੱਥ ਦੀ ਸਫ਼ਾਈ ਦੇ ਟਰਿਕ ਅਤੇ ਤਰਕਸ਼ੀਲ ਸਹਿਤ ਦੀ ਪ੍ਰਦਰਸ਼ਨੀ ਵੀ ਲਾਈ ਗਈ। ਕੈਂਪਰਾ ਨੇ ਭਾਰੀ ਮਾਤਰਾ ਵਿਚ ਤਰਕਸ਼ੀਲ ਸਹਿਤ ਖਰੀਦਿਆ ਅਤੇ ਸਲਾਨਾ ਮੈਗਜ਼ੀਨ ਲਈ ਚੰਦੇ ਭਰੇ। ਇਸ ਪ੍ਰੋਗਰਾਮ ਤੋਂ ਉਤਸ਼ਾਹਤ ਹੋ ਕੇ ਕੈਂਪ ਪ੍ਰਬੰਧਕ ਵਲੋਂ ਕਾਲਜ ਵਿਚ ਤਰਕਸ਼ੀਲ ਮੇਲਾ ਕਰਵਾਉਣ ਦੀ ਵਿਓਂਤ ਬਣਾਈ ਜਾ ਰਹੀ ਹੈ।

# ਬੁਰਜ ਰਾਠੀ 'ਚ ਤਰਕਸ਼ੀਲ ਪ੍ਰੋਗਰਾਮ

ਪਿੰਡ ਬੁਰਜ ਰਾਠੀ ਵਿਖੇ ਕਿਰਤੀ ਮਜ਼ਦੂਰ ਯੂਨੀਅਨ ਮਾਨਸਾ ਵਲੋਂ ਅਜੈਬ ਸਿੰਘ ਭੈਣੀ ਬਾਘਾ ਦੀ ਅਗਵਾਈ ਵਿਚ ਦਸਮੇਸ਼ ਕਲੱਬ ਬੁਰਜ ਰਾਠੀ ਦੇ ਸਹਿਯੋਗ ਨਾਲ ਪਿੰਡ ਵਿਚ ਕਰਵਾਏ ਗਏ ਪ੍ਰੋਗਰਾਮ ਵਿਚ ਤਰਕਸ਼ੀਲ ਪ੍ਰੋਗਰਾਮ ਆਯੋਜਿਤ ਕੀਤਾ ਜਿਸ ਵਿਚ ਸ੍ਰ: ਨਛੱਤਰ ਖਿਆਲਾ, ਸ੍ਰ: ਨਾਜ਼ਮ ਸਿੰਘ, ਹਰਦੀਪ ਮਾਨਸਾ ਅਤੇ ਜਗਤਾਰ ਸਿੰਘ ਵਿਸ਼ੇਸ਼ ਤੌਰ ਤੇ ਸ਼ਾਮਲ ਹੋਏ। ਪ੍ਰੋਗਰਾਮ ਤਹਿਤ ਤਰਕਸ਼ੀਲ ਆਗੂਆਂ ਨੇ ਮਹੱਤਵਪੂਰਨ ਤਰਕਸ਼ੀਲ ਵਿਚਾਰਾਂ ਨਾਲ ਲੋਕਾਂ ਨੂੰ ਪ੍ਰਭਾਵਿਤ ਕੀਤਾ। ਇਨ੍ਹਾਂ ਆਗੂਆਂ ਨੇ ਲੋਕਾਂ ਨੂੰ ਵਿਗਿਆਨਕ ਸੋਚ ਨੂੰ ਅਪਨਾਉਣ ਲਈ ਮਹੱਤਵਪੂਰਨ ਨੁਕਤਿਆਂ ਬਾਰੇ ਚਾਨਣਾ ਪਾਇਆ। ਤਰਕਸ਼ੀਲ ਆਗੂਆਂ ਨੇ ਹੱਥ ਦੀ ਸਫ਼ਾਈ ਦੇ ਟਰਿਕ ਦਿਖਾਉਂਦੇ ਹੋਏ ਸਪੱਸ਼ਟ ਕੀਤਾ ਕਿ ਜਾਦੂ ਇਕ ਕਲਾ ਹੈ ਪਰ ਸਾਡੇ ਚਲਾਕ ਲੋਕ ਭਾਵ ਪਖੰਡੀ ਤਾਂਤਰਿਕ/ਬਾਬੇ/ਚੇਲੇ ਇਹ ਟਰਿਕ ਦਿਖਾ ਕੇ ਆਪਣੀ ਸ਼ਕਤੀ ਦਾ ਝੂਠਾ ਪ੍ਰਗਟਾਵਾ ਕਰਦੇ ਹਨ ਅਤੇ ਲੋਕਾਂ ਨੂੰ ਗੁੰਮਰਾਹ ਕਰਕੇ ਉਨ੍ਹਾਂ ਦੀ ਲੁੱਟ ਕਰਦੇ ਹਨ। ਇਸ ਮੌਕੇ ਤਰਕਸ਼ੀਲ ਸਹਿਤ ਵਿਚ ਵੀ ਸ਼ਾਮਲ ਲੋਕਾਂ ਨੇ ਦਿਲਚਸਪੀ ਦਿਖਾਈ। ਕਲੱਬ ਦੇ ਪ੍ਰਧਾਨ ਗੁਰਮੇਲ ਸਿੰਘ ਮਾਨ, ਗੀਤਕਾਰ ਬਲਵੰਤ ਬਾਵਾ ਤੇ ਹੋਰ ਮੈਂਬਰਾਂ ਨੇ ਮਹੱਤਵਪੂਰਨ ਸਹਿਯੋਗ ਦਿੱਤਾ।

**ਹਰਦੀਪ ਮਾਨਸਾ**
ਪ੍ਰੈਸ ਸਕੱਤਰ
ਇਕਾਈ ਮਾਨਸਾ।

**ਇਕਾਈ ਭਦੌੜ :**

ਜਨਵਰੀ ਦੇ ਅਖੀਰਲੇ ਹਫਤੇ ਅਲਕੜਾ ਵਿਖੇ ਭਦੌੜ ਇਕਾਈ ਵਲੋਂ 'ਲੋਕ ਪੱਖੀ ਡਰਾਮੇ' ਨਾਮ ਹੇਠ ਪਰੋਗਰਾਮ ਕੀਤਾ ਗਿਆ। ਜਿਸ ਵਿਚ ਭਾਅ ਜੀ ਗੁਰਸ਼ਰਨ ਦੀ ਟੀਮ ਵਲੋਂ ਨਾਟਕ 'ਬੇਗਮੋ ਦੀ ਧੀ', ਬੁੱਤ ਬੋਲ ਪਿਆ ਅਤੇ ਦੇਵ ਪੁਰਸ਼ ਹਾਰ ਗਏ ਖੇਡੇ ਗਏ। ਕ੍ਰਿਸ਼ਨ ਬਰਗਾੜੀ, ਬਲਦੇਵ ਜਲਾਲ, ਰਾਜਿੰਦਰ ਜਲਾਲ ਅਤੇ ਬਲਵੀਰ ਸਿੰਘ ਸੰਧੂ ਕਲਾਂ ਵਲੋਂ ਜਾਦੂ ਦੇ ਸ਼ੋਅ ਦਿਖਾਏ ਗਏ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਵਲੋਂ ਵਹਿਮਾਂ-ਭਰਮਾਂ ਲੋਕਾਂ ਨੂੰ ਬਾਹਰ ਆਉਣ ਲਈ ਪ੍ਰੇਰਿਆ ਗਿਆ। ਮੀਤ ਪ੍ਰਧਾਨ, (ਭਦੌੜ ਇਕਾਈ)।

**ਇਕਾਈ ਚਮਕੌਰ ਸਾਹਿਬ—**

ਇਸ ਇਕਾਈ ਵਲੋਂ ਪ੍ਰਧਾਨ ਮੀਹਾਂ ਸਿੰਘ ਅਤੇ ਸਕੱਤਰ ਚੌਧਰੀ ਪਵਨ ਕੁਮਾਰ ਦੀ ਅਗਵਾਈ ਵਿਚ ਇਕ ਪਖੰਡੀ ਸਾਧ ਦਾ ਪਰਦਾ ਫਾਸ਼ ਕੀਤਾ ਗਿਆ। ਇਹ ਸਾਧ ਪਿੰਡ ਝਿਉਰ ਮਾਜਰਾ, ਜ਼ਿਲ੍ਹਾ ਪਟਿਆਲਾ ਦਾ ਰਹਿਣ ਵਾਲਾ ਸੀ। ਹਰ ਵੀਰਵਾਰ ਚੌਂਕੀ ਲਗਾ ਕੇ ਆਪਣੇ ਅੰਦਰ ਗੁੱਗਾ ਪੀਰ ਦੀ ਰੂਹ ਦਾ ਪ੍ਰਵੇਸ਼ ਹੋਣ ਦਾ ਪਖੰਡ ਰਚਦਾ ਸੀ। ਲੋਕਾਂ ਨੂੰ ਅਮੀਰ ਬਣਾਉਣ ਦੇ ਸਬਜ਼ਬਾਗ ਦਿਖਾਉਂਦਾ ਸੀ। ਇਸਨੇ ਨਸ਼ਿਆਂ ਦੀ ਧੱਤ ਪਾ ਕੇ ਕਾਫੀ ਨੌਜਵਾਨਾਂ ਦੀਆਂ ਜੁਆਨੀਆਂ ਦਾ ਘਾਣ ਕੀਤਾ ਸੀ। ਜਦ ਇਕਾਈ ਵਲੋਂ ਬਾਬੇ ਨੂੰ ਆਪਣੀ ਗੈਬੀ ਸ਼ਕਤੀ ਵਿਖਾਉਣ ਦਾ ਚੈਲਿੰਜ

(ਬਾਕੀ ਦੇਖੋ ਪੰਨਾ 32 ਤੇ)

# ਖ਼ਬਰ ਹੈ ਕਿ... ... ...

## ਕੈਨੇਡਾ ਦੇ ਇਕ ਗੁਰਦੁਆਰੇ ਵਿੱਚੋਂ ਵੀ ਲਾਸ਼ਾਂ ਮਿਲਣੀਆਂ ਸ਼ੁਰੂ

ਸਰੀ (ਕੈਨੇਡਾ 18 ਜੁਲਾਈ (ਇੰਡੋ ਕੈਨੇਡੀਅਨ) ਟਾਈਮਜ਼)—ਇਹ ਖ਼ਬਰ ਬਹੁਤ ਹੀ ਦੁੱਖ ਤੇ ਹੈਰਾਨੀ ਨਾਲ ਕਮਿਊਨਿਟੀ ਵਿੱਚ ਸੁਣੀ ਗਈ ਕਿ ਸਰੀ ਗੁਰਦੁਆਰੇ ਦੇ ਪਿਛਲੇ ਪਾਸਿਓਂ ਸੀਨੀਅਰ ਸੈਂਟਰ ਕੋਲ ਇਕ ਨੌਜਵਾਨ, ਜੋ ਪਿੱਛੋਂ ਪਿੰਡ ਰੁੜਕੀ (ਗੁਰਾਇਆ ਕੋਲ) ਦੇ ਰਹਿਣ ਵਾਲੇ ਦੀ ਲਾਸ਼ ਮਿਲੀ ਹੈ। ਉਸ ਨੌਜਵਾਨ ਦੇ ਜਿਸ ਦਾ ਗੋਤ ਕੂਨਰ ਹੈ, ਹਿੰਦੋਸਤਾਨ ਵਿੱਚ ਦੋ ਬੱਚੇ ਹਨ, ਇਕ ਲੜਕਾ ਤੇ ਇਕ ਲੜਕੀ।

ਯਾਦ ਰਹੇ ਕਿ ਇਸ ਗੁਰਦੁਆਰੇ 'ਤੇ ਜਨਵਰੀ 1986 ਤੋਂ ਫ਼ੈਡਰੇਸ਼ਨ ਦਾ ਕਬਜ਼ਾ ਹੈ ਜੋ ਆਮ ਤੌਰ 'ਤੇ ਕਹਿੰਦੇ ਹਨ ਕਿ ਇਥੋਂ ਸਿੱਖੀ ਦਾ ਪ੍ਰਚਾਰ ਹੋ ਰਿਹਾ ਹੈ। ਹੈਰਾਨੀ ਇਹ ਹੈ ਕਿ ਕਮੇਟੀ ਵਿਚ ਫ਼ੈਡਰੇਸ਼ਨ ਧੜੇ ਦੇ ਇਸ ਸਾਲ ਜਨਵਰੀ ਤੋਂ 6 ਮੈਂਬਰ ਹਨ ਜਿਨ੍ਹਾਂ ਨੇ ਪਹਿਲੇ ਢਾਈ ਤਿੰਨ ਮਹੀਨੇ ਤਾਂ ਸੋਹਣੀ ਸਾਂਝ ਨਿਭਾਈ, ਪਰ ਜਦ ਸਗੋਂ ਡੇਲੋਟਾ ਦੀ ਸਿੱਖ ਸੰਗਤ ਦੇ ਧੜੇ ਦੇ ਮੈਂਬਰਾਂ ਨੇ ਖ਼ਰਚ ਘਟਾਉਣ ਲਈ ਉਪਰਾਲੇ ਕੀਤੇ ਤਾਂ ਉਸ ਧੜੇ ਦੇ ਮੈਂਬਰਾਂ ਨੂੰ ਫੋਨ ਰਾਹੀਂ ਗਾਲ੍ਹਾਂ ਕੱਢੀਆਂ ਗਈਆਂ ਤੇ ਧਮਕੀਆਂ ਦਿੱਤੀਆਂ ਗਈਆਂ। ਇਸ ਕਾਰਜ ਲਈ ਫੋਨ ਵੀ ਕਮੇਟੀ ਦੇ ਦਫ਼ਤਰ ਵਾਲਾ ਹੀ ਵਰਤਿਆ ਗਿਆ।

ਪਿਛੇ ਜਿਹੇ ਹੀ ਗੁਰਦੁਆਰੇ ਦੀ ਪ੍ਰਾਪਰਟੀ 'ਤੇ ਟੂਣਾ ਕਰਨ ਦੀ ਕੋਸ਼ਿਸ਼ ਕੀਤੀ ਗਈ ਜਿਸ ਬਾਰੇ ਆਮ ਲੋਕਾਂ ਵਿੱਚ ਚਰਚਾ ਇਹ ਹੈ ਕਿ ਕਿਸੇ ਤਾਂਤਰਿਕ ਤੋਂ ਇਹ ਟੂਣਾ ਇਸ ਲਈ ਕਰਾਏ ਜਾਣ ਦੀ ਵਿਉਂਤ ਸੀ ਕਿ ਫ਼ੈਡਰੇਸ਼ਨ ਧੜੇ ਦਾ ਹੀ ਕਬਜ਼ਾ ਗੁਰਦੁਆਰੇ 'ਤੇ ਬਣਿਆ ਰਹੇ। ਇਹ ਵੀ ਵਰਨਣਯੋਗ ਗੱਲ ਹੈ ਕਿ ਕਮੇਟੀ ਵਿਚਲੇ ਫ਼ੈਡਰੇਸ਼ਨ ਧੜੇ ਨੇ ਇਸ ਸਾਲ ਵੀ ਕੰਮ ਵਿਧਾਨ ਅਨੁਸਾਰ ਨਹੀਂ ਚੱਲਣ ਦਿੱਤਾ, ਜਿਸ ਦੀ ਸਾਂਝੀ ਕਮੇਟੀ ਹੋਣ ਕਾਰਨ ਆਸ ਸੀ।

### ਬੋਤਲਾਂ ਮਿਲੀਆਂ

ਲਾਸ਼ 'ਤੇ ਕਬਜ਼ਾ ਕਰਨ ਸਮੇਂ ਜਦ ਪੁਲਸ ਪੁੱਜੀ ਤਾਂ ਕਹਿੰਦੇ ਹਨ ਕਿ ਇਕ ਪਿੱਕ ਅੱਪ ਟਰੱਕ ਵਿਚ ਸ਼ਰਾਬ ਦੀਆਂ ਖਾਲੀ ਬੋਤਲਾਂ ਢੋਈਆਂ ਗਈਆਂ, ਜਿਸ ਤੋਂ ਜਾਪਦਾ ਹੈ ਕਿ ਯੋਗੀਆਂ ਪੱਗਾਂ ਵਾਲੀ ਫ਼ੌਜ ਕਾਰਾਂ 'ਚੋਂ ਸ਼ਰਾਬਾਂ ਨਾਲ ਰੱਜ ਕੇ ਗੁਰਦੁਆਰੇ ਲੰਗਰ ਛਕਣ ਲਈ ਜਾਂਦੀ ਸੀ।

ਜੇ ਕੋਈ ਕੀਤੀ ਜਾ ਰਹੀ ਸੀਨਾਜ਼ੋਰੀ ਦੀ ਖ਼ਬਰ ਬਾਹਰ ਦੱਸ ਬੈਠੇ ਤਾਂ ਗੋਲਕ ਦੇ ਪੈਸਿਆਂ 'ਤੇ ਕੱਢੇ ਜਾਂਦੇ ਪਾਰਟੀ ਪਰਚੇ ਵਿਚ ਗਾਲੀ ਧਰ ਲਿਆ ਜਾਂਦਾ ਹੈ।

(ਪੰਨਾ 31 ਦੀ ਬਾਕੀ)

ਕੀਤਾ ਗਿਆ ਤਾਂ ਬਾਬਾ ਆਪਣੇ ਸਾਈਕਲ ਤੇ ਲੋਕਾਂ ਦੇ ਭਾਰੀ ਇਕੱਠ ਸਾਹਮਣੇ ਦੌੜ ਗਿਆ।

**ਬਠਿੰਡਾ ਇਕਾਈ :**

ਇਸ ਇਕਾਈ ਵਲੋਂ ਸ਼ਹੀਦ ਭਗਤ ਸਿੰਘ ਯੂਥ ਕਲੱਬ, ਦਿਓਣ ਦੇ ਸਹਿਯੋਗ ਨਾਲ ਇਲਾਕਾ ਪੱਧਰ ਦਾ ਤਰਕਸ਼ੀਲ ਮੇਲਾ ਕੀਤਾ ਗਿਆ। ਪ੍ਰੀਤ ਕਲਾ ਮੰਚ ਵਲੋਂ ਦਾਜ ਵਿਰੋਧੀ ਸਕਿਟ 'ਕੁੜੀ ਕਿੱਥੇ ਹੈ' ਖੇਡੀ ਗਈ। ਇਸ ਟੀਮ ਵਲੋਂ ਤਰਕਸ਼ੀਲਤਾ ਨੂੰ ਸਮਰਪਤ ਨਾਟਕ 'ਚਾਨਣ ਦੇ ਵਣਜਾਰੇ' ਖੇਡਿਆ ਗਿਆ। ਬਠਿੰਡਾ ਇਕਾਈ ਦੀ ਆਪਣੀ ਟੀਮ 'ਨਵ ਚੇਤਨਾ ਕਲਾ ਮੰਚ ਵਲੋਂ' ਇਹ ਲਹੂ ਕਿਸਦਾ ਹੈ' ਨਾਟਕ ਖੇਡਿਆ ਗਿਆ। ਰਾਮ ਨਿਰਮਾਣ, ਰਣਧੀਰ ਗਿੱਲਪੱਤੀ ਅਤੇ ਜੋਗਿੰਦਰ ਸਿੰਘ ਵਲੋਂ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਜਗਸੀਰ ਜੀਦਾ ਵਲੋਂ ਉਸਾਰੂ ਗੀਤ ਪੇਸ਼ ਕੀਤੇ ਗਏ। ਸਟੇਜ ਦੀ ਕਾਰਵਾਈ ਰਾਮ ਸਵਰਨ ਲੱਖੇਵਾਲੀ ਵਲੋਂ ਚਲਾਈ ਗਈ। ਅਖੀਰ ਦੇ ਇਕਾਈ ਪ੍ਰਧਾਨ ਗੁਰਚਰਨ ਖੇਮੂਆਣਾ ਵਲੋਂ ਆਏ ਲੋਕਾਂ ਦਾ ਧੰਨਵਾਦ ਕੀਤਾ ਗਿਆ;

ਇਸ ਇਕਾਈ ਵਲੋਂ ਸਿਹਤ ਕੇਂਦਰ ਗਾਇਕੇ ਕਲਾਂ ਦੇ ਮੁਲਾਜ਼ਮਾਂ ਦੇ ਸਹਿਯੋਗ ਨਾਲ ਗਾਇਕੇ ਕਲਾਂ ਵਿਖੇ ਜਾਦੂ ਸ਼ੋਆਂ ਦਾ ਪ੍ਰੋਗਰਾਮ ਦਿੱਤਾ ਗਿਆ। ਪਿੰਡ ਦੌਲਾ ਵਿਖੇ ਨਾਟਕਾਂ ਦੇ ਪਰੋਗਰਾਮ ਵਿਚ ਗੁਰਚਰਨ ਖੇਮੂਆਣਾ ਵਲੋਂ 'ਜਾਦੂ ਇਕ ਕਲਾ ਹੈ' ਦੇ ਨਾਮ ਹੇਠ ਪਰੋਗਰਾਮ ਦਿੱਤਾ ਗਿਆ।

**ਬਲਦੇਵ ਸਿੰਘ (ਸਕੱਤਰ)।**





# —ਜੇ ਤੁਹਾਨੂੰ ਪੀੜ ਨਾ ਹੋਵੇ—

ਤੁਸੀਂ ਸੋਚੋਗੇ ਇਸ ਤੋਂ ਵਧੀਆ ਗੱਲ ਕੀ ਹੋ ਸਕਦੀ ਹੈ ਕਿ ਮਨੁੱਖ ਨੂੰ ਕਦੇ ਵੀ ਪੀੜ ਅਨੁਭਵ ਨਾ ਹੋਵੇ। ਪਰ ਨਹੀਂ, ਜਿਵੇ ਜਾਪਦਾ ਹੈ ਅਸਲ ਵਿੱਚ ਇਹ ਐਨੀ ਵਧੀਆ ਗੱਲ ਨਹੀਂ ਹੈ। ਪੀੜ ਹੀ ਤਾਂ ਸਾਨੂੰ ਦੱਸਦੀ ਹੈ ਕਿ ਸਾਡੇ ਫਲਾਣੇ ਅੰਗ ਵਿੱਚ ਨੁਕਸ ਪੈ ਗਿਆ ਹੈ। ਜੇ ਪੀੜ ਨਾ ਹੁੰਦੀ ਤਾਂ ਤੁਹਾਨੂੰ ਪਤਾ ਹੀ ਨਹੀਂ ਲਗਣਾ ਸੀ ਕਿ ਸੁੱਤੇ ਪਿਆਂ ਤੁਹਾਡਾ ਪੈਰ ਕੁੱਤੇ ਖਾ ਗਏ। ਸਵੇਰੇ ਉੱਠ ਕੇ ਹੀ ਵੇਖਣਾ ਸੀ ਕਿ ਹੁਣ ਸਾਰੀ ਉਮਰ ਇੱਕ ਪੈਰ ਨਾਲ ਹੀ ਗੁਜ਼ਾਰਾ ਕਰਨਾ ਪਵੇਗਾ। ਇਵੇਂ ਕਿਤੇ ਅੱਗ ਸੇਕਦਿਆਂ ਸੇਕਦਿਆਂ ਹੱਥ ਕੋਲੇ ਹੋ ਜਾਣਾ ਸੀ ਪਰ ਗੱਲਾਂ ਕਰਦਿਆਂ ਸਾਡਾ ਧਿਆਨ ਹੀ ਨਹੀਂ ਜਾਣਾ ਸੀ ਕਿ ਹੱਥ ਨਾਲ ਕੀ ਹੋਈ ਜਾ ਰਿਹਾ ਹੈ। ਇਹ ਪੀੜ ਸਾਨੂੰ ਆਪਣੇ ਸਰੀਰ ਨੂੰ ਬਚਾ ਕੇ ਅਤੇ ਠੀਕ ਠਾਕ ਰੱਖਣ ਲਈ ਮਜ਼ਬੂਰ ਕਰਦੀ ਹੈ।

ਉਂਜ ਦੁਨੀਆਂ ਵਿੱਚ ਕੁਝ ਅਜਿਹੇ ਵਿਅਕਤੀ ਹੋਏ ਹਨ ਜਿਨ੍ਹਾਂ ਨੂੰ ਪੀੜ ਦੀ ਸੰਵੇਦਨਾ ਮਹਿਸੂਸ ਨਹੀਂ ਸੀ ਹੁੰਦੀ ਇੱਕ ਰਿਪੋਰਟ ਮੁਤਾਬਿਕ ਹੁਣ ਤੀਕ 11 ਅਜਿਹੇ ਵਿਅਕਤੀ ਰਿਕਾਰਡ ਵਿੱਚ ਆਏ ਹਨ। ਇਨ੍ਹਾਂ ਵਿਚੋਂ ਇੱਕ ਇੰਗਲੈਂਡ ਵਿੱਚ ਜਨਮੀ ਕੁੜੀ ਅਲਿਜ਼ਾਬੈੱਥ ਸੀ ਜਿਸ ਦੀਆਂ ਲੱਤਾਂ ਦੀਆਂ ਹੱਡੀਆਂ ਟੁੱਟ ਗਈਆਂ ਪਰ ਇਸਦੀ ਉਸਨੂੰ ਕੋਈ ਪੀੜ ਵਗੈਰਾ ਅਨੁਭਵ ਨਾ ਹੋਈ। ਜਦ ਇਸ ਕਾਰਣ ਉਸ ਦੀਆਂ ਲੱਤਾਂ ਤੇ ਸੋਜ ਆ ਗਈ ਤਾਂ ਡਾਕਟਰਾਂ ਦੁਆਰਾ ਐਕਸਰੇ ਕਰਨ 'ਤੇ ਪਤਾ ਚਲਿਆ ਕਿ ਇਸ ਦੀਆਂ ਤਾਂ ਲੱਤਾਂ ਦੀਆਂ ਹੱਡੀਆਂ ਟੁੱਟ ਚੁੱਕੀਆਂ ਹਨ। ਅਜਿਹੇ ਬਾਕੀ ਵਿਅਕਤੀਆਂ ਬਾਰੇ ਵੀ ਇਹੀ ਪਤਾ ਚਲਦਾ ਹੈ ਕਿ ਉਨ੍ਹਾਂ ਨੇ ਪੀੜ ਦੇ ਅਨੁਭਵ ਦੀ ਅਣਹੋਂਦ ਕਾਰਨ ਬਚਪਨ ਵਿੱਚ ਹੀ ਕਾਫੀ ਹੱਡੀਆਂ ਤੁੜਵਾ ਲਈਆਂ ਸਨ। ਸੋ ਪੀੜ ਤਾਂ ਦਿਮਾਗ ਲਈ ਅਲਾਰਮ ਦਾ ਕੰਮ ਕਰਦੀ ਹੈ।

ਖ਼ੈਰ ਪੀੜ ਤਕਲੀਫ ਤਾਂ ਦਿੰਦੀ ਹੀ ਹੈ ਸੋ ਮਨੁੱਖ ਦੀ ਕੋਸ਼ਿਸ਼ ਰਹੀ ਹੈ ਕਿ ਪੀੜ 'ਤੇ ਕਾਬੂ ਪਾਇਆ ਜਾ ਸਕੇ। ਇਸਦੇ ਲਈ ਮਨੁੱਖ ਨੇ ਕਾਫੀ ਦਰਦ-ਨਿਵਾਰਕ ਦਵਾਈਆਂ ਤਿਆਰ ਕੀਤੀਆਂ ਹਨ ਜੋ ਕਿਸੇ ਅੰਗ ਤੋਂ ਪੀੜ ਦੇ ਸੁਨੇਹੇ ਨੂੰ ਜਾਂ ਤਾਂ ਰਸਤੇ ਵਿੱਚ ਹੀ ਰੋਕ ਦਿੰਦੀਆਂ ਹਨ ਜਾਂ ਦਿਮਾਗ ਉਤੇ ਇਸ ਤਰ੍ਹਾਂ ਦਾ ਅਸਰ ਕਰਦੀਆਂ ਹਨ ਕਿ ਉਹ ਪੀੜ ਦਾ ਅਨੁਭਵ ਹੀ ਨਾ ਕਰੇ। ਪੀੜ ਕਿਉਂਕਿ ਦਿਮਾਗ ਨੇ ਅਨੁਭਵ ਕਰਨੀ ਹੁੰਦੀ ਹੈ, ਇਸ ਲਈ ਮਨੋਵਿਗਿਆਨਕ ਅਸਰ ਹੇਠ ਵੀ ਪੀੜ ਅਨੁਭਵ ਨਹੀਂ ਹੁੰਦੀ, ਜਿਵੇਂ ਜਦੋਂ ਆਦਮੀ ਬਹੁਤੇ ਜੋਸ਼ ਵਿੱਚ ਹੋਵੇ ਜਾਂ ਹਿਪਨੋਟਿਜ਼ਮ ਦੇ ਅਸਰ ਹੇਠ ਹੋਵੇ।

(ਪੰਨਾ 28 ਦੀ ਬਾਕੀ)

ਸਕਦਾ ਹੈ। ਤੇ ਗਲਤੀ ਨਾਲ ਸ਼ਿਸਨ ਦੇ ਚਮੜੀ ਰੋਗ ਨੂੰ ਵੀ ਆਤਸ਼ਕ ਨਹੀਂ ਸਮਝ ਲੈਣਾ ਚਾਹੀਦਾ, ਸਗੋਂ ਖ਼ੂਨ ਵਿਚ ਵੀ. ਡੀ. ਆਰ. ਐਲ. ਟੈਸਟ ਕਰਵਾ ਲੈਣਾ ਚਾਹੀਦਾ ਹੈ। ਜੇਕਰ ਆਤਸ਼ਕ ਹੈ ਤਾਂ ਉਸਦਾ ਮੁਕੰਮਲ ਇਲਾਜ ਕਰ-ਵਾਉਣਾ ਚਾਹੀਦਾ ਹੈ। ਰੋਗੀ ਦੇ ਕਹਿਣ ਤੇ ਹੀ ਕਿ ਉਸਨੂੰ ਗਰਮੀ ਲੱਗੀ ਹੋਈ ਹੈ ਇਸ ਨੂੰ ਆਤਸ਼ਕ ਸਮਝ ਲੈਣਾ ਇਕ ਭਾਰੀ ਗਲਤੀ ਹੈ।

### ਆਤਸ਼ਕ ਦੇ ਖਾਤਮੇ ਲਈ ਯੋਗ ਸੁਝਾਅ

1. ਆਤਸ਼ਕ ਨੂੰ ਦੂਰ ਕਰਨ ਲਈ ਪਹਿਲਾਂ ਉਪਾਅ ਸਿੱਖਿਆ ਹੈ। ਨੌਜਵਾਨ ਲੜਕੇ ਲੜਕੀਆਂ ਨੂੰ ਗੁਪਤ ਰੋਗਾਂ ਬਾਰੇ ਵੱਧ ਤੋਂ ਵੱਧ ਗਿਆਨ ਹੋਣਾ ਚਾਹੀਦਾ ਹੈ। ਇਹ ਗਿਆਨ ਵਿੱਦਿਆ ਪ੍ਰਸਾਰ ਮਾਧਿਅਮ ਜਾਂ ਤਰਕਸ਼ੀਲ ਨਜ਼ਰੀਏ ਰਾਹੀਂ ਦਿੱਤਾ ਜਾ ਸਕਦਾ ਹੈ ਜੋ ਕਿ ਮਨੁੱਖ ਨੂੰ ਸਦਾਚਾਰੀ ਬਨਾਉਣ ਵਿਚ ਵੀ ਸਹਾਇਕ ਹੋਵੇਗਾ।
2. ਉਹਨਾਂ ਵੇਸ਼ਵਾਵਾਂ ਨੂੰ ਜੋ ਇਸ ਰੋਗ ਤੋਂ ਪੀੜਤ ਹਨ, ਆਪਣੀ ਸਰੀਰਕ ਜਾਂਚ ਕਰਵਾ ਕੇ ਹਸਪਤਾਲਾਂ ਵਿਚ ਇਲਾਜ ਕਰਾਉਣਾ ਚਾਹੀਦਾ ਹੈ। ਇਨ੍ਹਾਂ ਦੇ ਵਿਉ-ਪਾਰਕ ਅੱਡੇ ਬੰਦ ਕਰ ਦੇਣੇ ਚਾਹੀਦੇ ਹਨ। ਇਹਨਾਂ ਦੇ ਮੁੜ ਵਸੇਬੇ ਲਈ ਸਰਵਪੱਖੀ ਉਪਰਾਲੇ ਕਰਨੇ ਚਾਹੀਦੇ ਹਨ।
3. ਸਰਕਾਰ ਨੂੰ ਚਾਹੀਦਾ ਹੈ ਜਿਸ ਤਰ੍ਹਾਂ ਹੋਰ ਰੋਗਾਂ ਜਿਵੇਂ ਚੇਚਕ, ਕੋਹੜ, ਤਪਦਿਕ ਆਦਿ ਨੂੰ ਖ਼ਤਮ ਕਰਨ ਲਈ ਕਦਮ ਚੁੱਕੇ ਹਨ, ਉਸੇ ਤਰ੍ਹਾਂ ਆਸ਼ਤਕ ਰੋਗ ਨੂੰ ਵੀ ਗੰਭੀਰਤਾ ਨਾਲ ਲੈ ਕੇ ਸਰਕਾਰੀ ਹਸਪਤਾਲਾਂ ਵਿਚ ਮੁਕੰਮਲ ਇਲਾਜ ਕਰਾਉਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ।
4. ਹਰ ਇਕ ਪ੍ਰਾਈਵੇਟ ਡਾਕਟਰ ਲਈ ਜ਼ਰੂਰੀ ਹੋਣਾ ਚਾਹੀਦਾ ਹੈ ਕਿ ਆਤਸ਼ਕ ਰੋਗ ਤੋਂ ਪੀੜਤ ਮਰੀਜ਼ ਦੀ ਤੁਰੰਤ ਸਰਕਾਰੀ ਹਸਪਤਾਲ ਵਿਚ ਸੂਚਨਾ ਦਿੱਤੀ ਜਾਵੇ ਤਾਂ ਕਿ ਆਸ਼ਤਕ ਤੋਂ ਪੀੜ੍ਹਤ ਰੋਗੀ ਹੋਰ ਲਾਗ ਰਹੀ ਬੀਮਾਰੀ ਅੱਗੇ ਨਾ ਫੈਲਾਅ ਸਕੇ ਅਤੇ ਉਹਨਾਂ ਦਾ ਵੱਖਰਾ ਇਲਾਜ ਕੀਤਾ ਜਾ ਸਕੇ।

# ਸ਼ਹੀਦ ਭਗਤ ਸਿੰਘ ਅਤੇ ਬਾਬਾ ਹੁਸੈਨੀ

—ਅ. ਗੋਂਦਾਰਾ

23 ਮਾਰਚ ਸ਼ਹੀਦ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਦਾ ਸ਼ਹੀਦੀ ਦਿਵਸ ਹੈ। ਇਸ ਦਿਨ ਨੂੰ ਹੋਰ ਗੂੜਾ ਕਰਨ ਲਈ ਕਵੀ ਪਾਸ਼ ਨੇ ਵੀ ਇਸੇ ਦਿਨ ਸ਼ਹਾਦਤ ਦਿੱਤੀ ਸੀ। ਤਰਕਸ਼ੀਲ ਲਹਿਰ ਦੀ ਸ਼ਹੀਦ ਭਗਤ ਸਿੰਘ ਅਤੇ ਪਾਸ਼ ਨਾਲ ਵਿਚਾਰਧਾਰਕ ਸਾਂਝੇਦਾਰੀ ਹੈ। 'ਮੈਂ ਨਾਸਤਿਕ ਕਿਉਂ ਹਾਂ' ਲਿਖਤ ਦੀ ਤਰਕਸ਼ੀਲ ਸਹਿਤ 'ਚ ਪ੍ਰਮੁਖ ਥਾਂ ਹੈ।

ਕੁਝ ਤਾਂ ਹਰ ਧਰਮ ਦੇ ਧਰਮ ਅਸਥਾਨਾਂ ਅਤੇ (ਮਹਾਂ) ਪੁਰਸ਼ਾਂ ਨਾਲ ਮਿੱਥਾਂ ਅਤੇ ਅੰਧ-ਵਿਸ਼ਵਾਸ ਜੋੜੇ ਹੋਏ ਹਨ। ਕਿਸੇ ਦਰੱਖ਼ਤ ਤੋਂ ਮੁਰਾਦ ਪੂਰੀ ਹੁੰਦੀ ਹੈ ਤੇ ਕੋਈ ਕੰਧ ਵਰ ਦਿੰਦੀ ਹੈ। ਕੋਈ ਤਲਾਅ ਪਾਪਾਂ ਨੂੰ ਧੋਣ ਦੀ ਸਮਰੱਥਾ ਰੱਖਦਾ ਹੈ। ਇਨ੍ਹਾਂ ਮਿੱਥਾਂ ਅਤੇ ਅੰਧ-ਵਿਸ਼ਵਾਸ਼ਾਂ ਖਿਲਾਫ ਨਿਰੰਤਰ ਲਿਖਣ, ਬੋਲਣ ਅਤੇ ਪੜ੍ਹਨ ਦੀ ਲੋੜ ਹੈ। ਅਜੇਹੇ ਹੀ ਅੰਧ-ਵਿਸ਼ਵਾਸਾਂ ਦੇ ਦਰਸ਼ਨ ਹੁਸੈਨੀ ਵਾਲਾ ਬਾਰਡਰ ਤੇ ਵੀ ਹੁੰਦੇ ਹਨ। ਹੁਸੈਨੀ ਵਾਲਾ ਹਿੰਦ ਅਤੇ ਪਾਕ ਦਾ ਸਰਹੱਦੀ ਲਾਂਘਾ ਹੀ ਨਹੀਂ, ਸਗੋਂ ਸਾਡੇ ਲਈ ਸ਼ਹੀਦ ਭਗਤ ਸਿੰਘ, ਸੁਖਦੇਵ ਅਤੇ ਰਾਜ ਗੁਰੂ ਦੇ ਨਾਵਾਂ ਨਾਲ ਜੁੜਿਆ ਇਕ ਇਨਕਲਾਬੀ ਪ੍ਰੇਰਨਾ ਸਰੋਤ ਵੀ ਹੈ। ਇੱਥੇ ਆਉਣ ਵਾਲਾ ਵਿਅਕਤੀ ਇਕੋ ਧਰਤੀ ਨੂੰ ਦੋ ਮੁਲਕਾਂ ਵਿੱਚ ਵੰਡਣ ਵਾਲੀ ਲਕੀਰ ਦੇ ਦਰ-ਸ਼ਨ ਕਰਨ ਦੇ ਮੋਹ ਨੂੰ ਨਹੀਂ ਤਿਆਗ ਸਕਦਾ। ਸ਼ਹੀਦਾਂ ਦੇ ਸਮਾਰਕ ਤੋਂ ਸਰਹੱਦ ਵੱਲ ਜਾਂਦਿਆਂ ਹੁਸੈਨੀ ਬਾਬਾ ਦੀ ਸਮਾਧ ਆਉਂਦੀ ਹੈ। ਪਿਛਵਾੜੇ ਉੱਗੇ ਸਰਕੜੇ ਅਤੇ ਲੰਮੇ ਸਫੈਦਿਆਂ ਦੀ ਛਾਂ ਹੇਠ ਹਰੇ ਰੰਗ ਦੀ ਇਹ ਸਮਾਧ ਹਰ ਯਾਤਰੀ ਦਾ ਧਿਆਨ ਖਿੱਚਦੀ ਹੈ। ਇਸਦੇ ਸਾਹਮਣੇ ਸੜਕ ਦੇ ਦੂਜੇ ਪਾਸੇ ਇਕ ਬੋਰਡ ਗਡਿਆ ਹੋਇਆ ਹੈ। ਜਿਸ ਉੱਪਰ 'ਹੁਸੈਨੀ ਬਾਬਾ ਦੀ ਸਮਾਧ' ਦਾ ਅਨਵਾਨ ਦੇ ਕੇ ਇਸ਼ਤਿਹਾਰਬਾਜ਼ੀ ਕੀਤੀ ਗਈ ਹੈ। ਲਿਖਿਆ ਹੈ : 'ਇਹ ਦਰਗਾਹ 120 ਸਾਲ ਪੁਰਾਣੀ ਹੈ। ਜੋ ਪੀਰ ਹੁਸੈਨ ਦੀ ਯਾਦ ਵਿਚ ਬਣਾਈ ਹੈ। ਰਾਤ ਵੇਲੇ ਹੁਸੈਨੀ ਬਾਬਾ ਸਫੈਦ ਕਪੜਿਆਂ 'ਚ ਦਿਖਾਈ ਦਿੰਦਾ ਹੈ। ਸਾਰੀਆਂ ਮੰਨਤਾਂ ਪੂਰੀਆਂ ਹੁੰਦੀਆਂ ਹਨ।' ਮੰਨਤਾਂ ਦੀ ਇਕ ਸੂਚੀ ਦਿੱਤੀ ਗਈ ਹੈ। ਜਿਵੇਂ :—

—ਔਰਤ ਨੂੰ ਸੰਤਾਨ ਪ੍ਰਾਪਤੀ ਹੁੰਦੀ ਹੈ।

—ਕਰਮਚਾਰੀਆਂ ਦੀ ਤਰੱਕੀ ਹੁੰਦੀ ਹੈ।

—ਸਕੂਲੀਆਂ ਅਤੇ ਕਾਲਜੀਏਟਾਂ ਦੀ ਮਨੋ ਇੱਛਾ ਪੂਰੀ ਹੁੰਦੀ ਹੈ।

—ਵਪਾਰੀਆਂ ਨੂੰ ਲਾਭ ਹੁੰਦਾ ਹੈ।

ਦੋ ਸ਼ੁਕਰਵਾਰਾਂ ਨੂੰ ਤਿੰਨ ਵਾਰ ਮੰਨਤ ਮੰਗੀ ਜਾਵੇ ਤਾਂ ਜ਼ਰੂਰੀ ਪੂਰੀ ਹੁੰਦੀ ਹੈ। ਦਰਗਾਹ ਉੱਪਰ ਚਿਰਾਗਾਂ ਲਈ ਆਲੇ ਬਣੇ ਹੋਏ ਹਨ ਅਤੇ ਪੈਸੇ ਟੇਕਣ ਲਈ ਦਾਨ ਪਾਤਰ ਰਖਿਆ ਹੋਇਆ ਹੈ। ਬੀ. ਐਸ. ਐਫ. ਵਲੋਂ ਬਿਜਲੀ ਸਪਲਾਈ ਮੁਫਤ ਮੁਹੱਈਆ ਕੀਤੀ ਜਾਂਦੀ ਹੈ। ਇਹ ਪੁੱਛਣ ਤੇ ਕਿ ਕੀ ਕਿਸੇ ਅਫਸਰ ਜਾਂ ਸਿਪਾਹੀ ਨੇ ਹੁਸੈਨੀ ਬਾਬਾ ਦੇ ਦਰਸ਼ਨ ਕੀਤੇ ਹਨ। ਉੱਥੇ ਤੈਨਾਤ ਇਕ ਹੌਲਦਾਰ ਦਾ ਜੁਆਬ ਸੀ, "ਕਿਸੇ ਕਿਸਮਤ ਵਾਲੇ ਨੂੰ ਹੀ ਦਿਖਾਈ ਦਿੰਦਾ ਹੈ।" ਉਸਦੀ ਆਵਾਜ਼ ਵਿੱਚ ਡੂੰਘੀ ਸ਼ਰਧਾ ਸੀ। ਸਮਾਧ ਦੀ ਸਰਕਾਰੀ ਸਰਪ੍ਰਸਤੀ ਤੇ ਕੌਮਾਂਤਰੀ ਸਰਹੱਦ ਤੇ ਅਜੇਹੀ ਇਸ਼ਤਿਹਾਰਬਾਜ਼ੀ ਨਿਰਸੰਦੇਹ ਨਿੰਦਣਯੋਗ ਹੈ। ਵੱਖ-ਵੱਖ ਸਿਆਸੀ ਆਗੂਆਂ ਵਲੋਂ ਜਿਊਂਦੇ ਗੁਰੂਆਂ ਤੋਂ ਚੋਣਾਂ ਜਿੱਤਣ ਲਈ ਅਸ਼ੀਰਵਾਦ ਲੈਣ ਦੀਆਂ ਖ਼ਬਰਾਂ ਆਏ ਦਿਨ ਪੜ੍ਹਨ ਨੂੰ ਮਿਲਦੀਆਂ ਹਨ। ਇਕ ਪੜ੍ਹਿਆ ਲਿਖਿਆ ਅਫਸਰ ਜਾਂ ਸਿਆਸੀ ਨੇਤਾ ਜਦੋਂ ਕਿਸੇ ਸੰਤਾਂ ਦੇ ਪੈਰਾਂ 'ਚ ਬੈਠਾ ਹੁੰਦਾ ਹੈ। ਤਾਂ ਇਸ ਦਾ ਆਮ ਭੋਲੇ ਭਾਲੇ ਤੇ ਲਾਈ ਲੱਗ ਲੋਕ ਮਨ ਉੱਪਰ ਵਿਨਾਸ਼ਕਾਰੀ ਪ੍ਰਭਾਵ ਪੈਂਦਾ ਹੈ। ਹੁਸੈਨੀ ਬਾਬਾ ਬਾਰੇ ਲਾਈ ਇਸ਼ਤਿਹਾਰਬਾਜ਼ੀ ਨੂੰ ਇਸੇ ਪ੍ਰਸੰਗ 'ਚ ਵੇਖਣਾ ਬਣਦਾ ਹੈ। ਸ਼ਹੀਦਾਂ ਦੇ ਸਮਾਰਕ ਤੇ ਗਏ ਯਾਤਰੂਆਂ ਲਈ ਅਜੇਹੇ ਪੀਰਾਂ ਬਾਰੇ ਫੈਲਾਈਆਂ ਮਿੱਥਾਂ ਸਤਲੁਜ ਦੀ ਫਿਜ਼ਾ 'ਚ ਪਸਰੇ ਇਨਕਲਾਬੀ ਬਿੰਬਾਂ ਦੀ ਪਰਦਾਪੋਸ਼ੀ ਹਨ। ਸਰ-ਕਾਰੀ ਸਰਪ੍ਰਸਤੀ ਵਾਲੇ ਹਰ ਫਿਰਕੂ ਕਰਮ ਦਾ ਸਰਗਰਮ ਵਿਰੋਧ ਕਰਨਾ ਚਾਹੀਦਾ ਹੈ। ਭਾਵੇਂ ਇਹ ਸਰਕਾਰੀ ਥਾਂ 'ਚ ਹੋਵੇ ਜਾਂ ਸਰਕਾਰੀ ਸੰਸਥਾ ਵਿੱਚ।





# ਤੁਸੀਂ ਲਿਖਿਆ........

✠ ਜਨਵਰੀ-ਫਰਵਰੀ ਅੰਕ ਦੇ ਸਾਰੇ ਆਰਟੀਕਲ ਵਧੀਆ ਸਨ ਪਰੰਤੂ 'ਨਜ਼ਰ ਦਾ ਭਰਮ' ਅਤੇ ਸੱਪਾਂ ਸਬੰਧੀ ਵਹਿਮ ਕੁਝ ਜ਼ਿਆਦਾ ਵਧੀਆ ਲੱਗੇ।

ਹਰਿੰਦਰ ਸ਼ਾਹੀ, ਰਾਮਪੁਰਾਫੂਲ।

✠ 'ਤਰਕਸ਼ੀਲ' ਬਿਲਕੁਲ ਸਾਦਾ ਅਤੇ ਸਧਾਰਣ ਦਿੱਖ ਹੁੰਦਿਆਂ ਵੀ ਉੱਚ ਕੋਟੀ ਦਾ ਮੈਗਜ਼ੀਨ ਹੈ। ਵਹਿਮਾਂ ਭਰਮਾਂ ਦੀ ਜਕੜ ਕਾਫੀ ਢਿੱਲੀ ਪੈ ਰਹੀ ਹੈ। ਹੁਣ ਬਜ਼ੁਰਗ ਕੁਝ ਘੱਟ ਹਠ ਕਰਦੇ ਹਨ। ਸੁਖਪਾਲ ਸਿੰਘ 'ਬੀਰ'

ਬੀਰ ਖੁਰਦ

✠ 'ਰੱਬ ਵਿਰੁੱਧ ਬਗਾਵਤ ਦੀ ਲੋੜ' ਆਰਟੀਕਲ ਭਾਲਣ ਤੇ ਵੀ ਨਹੀਂ ਮਿਲਿਆ। ਅਜਿਹੀਆਂ ਸਧਾਰਨ ਗਲਤੀਆਂ ਸੁਧਾਰਨ ਦੀ ਕੋਸ਼ਿਸ਼ ਕਰੋ। ਤਰਕਸ਼ੀਲ ਦਿਨ ਦੁਗਣੀ ਰਾਤ ਚੌਗਣੀ ਤਰੱਕੀ ਕਰੇ।

ਗੁਰਮੇਲ 'ਸਟੈਨੋ' (ਬਠਿੰਡਾ)

✠ ਤਰਕਸ਼ੀਲਤਾ ਸਬੰਧੀ ਨਾਅਰਿਆਂ ਦੇ ਸਟਿਕਰ ਬਣਵਾਕੇ ਵੰਡੋ, ਰਸਾਲੇ ਨੂੰ ਮਾਸਿਕ ਕਰਕੇ ਧੰਨਵਾਦੀ ਬਣਾਉ।

ਹਰਦੇਵ ਸਿੰਘ, ਰੂਪੇਵਾਲੀ।

✠ ਰਸਾਲੇ ਦਾ ਟਾਇਟਲ ਸੁਝਾਊ ਹੈ, ਜੀਦਾ ਜੀ ਦਾ ਗੀਤ ਕਹਾਣੀ 'ਸੁਣੋ ਸੁਣਾਵਾਂ.........' ਵਧੀਆ ਲੱਗਿਆ। ਅਜਿਹੇ ਗੀਤ ਦਿੰਦੇ ਰਿਹਾ ਕਰੋ।

ਵੀਨਾ ਕੁਮਾਰੀ, ਮਾੜੀ (ਬਠਿੰਡਾ)।

✠ ਰਾਜਪਾਲ ਦਾ ਆਰਟੀਕਲ 'ਨਾਸਤਿਕਤਾ ਤੇ ਇਮਾਨਦਾਰੀ' ਦਾ ਸਬੰਧ ਲੇਖ ਦੇ ਵਿਸ਼ੇ ਮੁਤਾਬਕ ਨਹੀਂ ਚੱਲਦਾ ਹੈ। ਲੇਖ ਦੇ ਨਾਸਤਿਕ ਹੋਣ ਜਾਂ ਨਾ ਹੋਣ ਨਾਲ ਕੋਈ ਤੁਕ ਨਹੀਂ ਬਣਦੀ। ਸੰਜੀਵ, ਬਠਿੰਡਾ।

✠ ਕਾਮਰੇਡ ਬੰਦੇ ਰੱਬ ਨੂੰ ਮੰਨਣ ਦੀਆਂ ਦਲੀਲਾਂ ਦਿੰਦੇ ਹਨ। ਕਾਲਜ ਜਾਂਦੀ ਹਾਂ ਤਾਂ ਲੜਕੀਆਂ ਦੀਆਂ ਦਲੀਲਾਂ ਸੁਣਨ ਨੂੰ ਮਿਲਦੀਆਂ ਹਨ। ਕਿਰਪਾ ਕਰਕੇ ਤਰਕਸੀਲ ਨੂੰ ਪੜ੍ਹੇ ਲਿਖਿਆਂ ਤੱਕ ਵੀ ਪਹੁੰਚਾਉਣ ਦੀ ਕੋਸ਼ਿਸ਼ ਕਰੋ ਤਾਂਕਿ ਤਰਕਸ਼ੀਲ ਵਿਚਾਰਧਾਰਾ ਸਾਬਤ ਕਦਮੀਂ ਅੱਗੇ ਵਧ ਸਕੇ। ਇਕ ਵਿਦਿਆਰਥਣ, (ਜਲੰਧਰ)

✠ ਸੰਪਾਦਕੀ 'ਇਕ ਵਰ੍ਹਾ ਇਹ ਵੀ ਬੀਤ ਗਿਆ' ਅਤੇ ਟਾਈਟਲ ਪੇਜ ਦੇ ਆਖਰੀ ਪੰਨੇ ਤੇ 'ਆਉ ਪ੍ਰਣ ਕਰੀਏ' ਕਾਬਲੇ ਤਾਰੀਫ਼ ਸਨ। ਆਤਮਾਰਾਮ 'ਕਿਸ਼ਨਪੁਰੀ'

(ਹੁਸ਼ਿਆਰਪੁਰ)

✠ ਰਸਾਲੇ ਵਿਚ ਛਪਾਈ ਦੀਆਂ ਗਲਤੀਆਂ ਵੱਲ ਜ਼ਰੂਰ ਧਿਆਨ ਦਿੱਤਾ ਜਾਇਆ ਕਰੇ ਭਾਵੇਂ ਗਲਤੀਆਂ ਦੇ ਬਾਵਜੂਦ ਮੈਟਰ ਪੱਖੋਂ ਸਾਰਾ ਰਸਾਲਾ ਜਾਣਕਾਰੀ ਭਰਪੂਰ ਸੀ।

✠ ਅਜਿਹੇ ਵਧੀਆ ਰਸਾਲੇ ਨੂੰ ਮਾਸਿਕ ਜ਼ਰੂਰ ਕਰੋ। ਦੋ ਦੋ ਮਹੀਨੇ ਉਡੀਕਣਾ ਬਹੁਤ ਔਖਾ ਹੈ। ਪਰੂਫ ਦੀਆਂ ਗਲਤੀਆਂ ਦਾ ਸੁਧਾਰ ਕਰਕੇ ਇਸਨੂੰ ਹੋਰ ਅਕਰਸ਼ਕ ਬਣਾਇਆ ਜਾਵੇ।

ਨਵੇਂ ਸਾਲ ਦੀ ਆਮਦ ਤੇ ਤੁਹਾਡੀ ਸਾਰਿਆਂ ਦੀ ਚੜ੍ਹਦੀ ਕਲਾ ਅਤੇ ਕਾਮਯਾਬੀਆਂ ਭਰੀ ਜ਼ਿੰਦਗੀ, ਲੋਕਾਂ ਵਿਚ ਨਵੀਂ ਰੂਹ ਭਰਨ ਅਤੇ ਹਨੇਰੇ ਵਿਚ ਚਾਨਣ ਵਖੇਰਨ ਦੇ ਕੰਮ ਵਿਚ ਤੁਹਾਡੀ ਤਰੱਕੀ ਦੀ ਕਾਮਨਾ ਕਰਦਾ ਹਾਂ।

ਗੁਰਸ਼ਰਨ ਗਿੱਲ, ਕਨੇਡਾ।

ਤਰਕਸ਼ੀਲ ਪਰਚਾ ਅਜੇ ਤੱਕ ਨਹੀਂ ਮਿਲਿਆ। ਕੀ ਗੱਲ ਹੈ ? ਏਨੀ ਦੇਰੀ ਕਿਉਂ ? ਖਰਲਵੀਰ, ਇੰਗਲੈਂਡ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ: 4/93 ਐਡੀਟਰ (ਪੰਜਾਬ) ਚੰਡੀਗੜ੍ਹ: 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਅੰਕ ਨੰ: 20 ਜਿਲਦ—5 ਮਾਰਚ/ਅਪਰੈਲ 95 ਰਜਿ: ਨੰ: 35/AC/91/TL

# ਸੋਚੀਏ

ਸ਼ੁੱਧ ਰਾਸ਼ਟਰੀਯਤਾ ਤਾਂ ਉਦੋਂ ਤੱਕ ਨਹੀਂ ਆ ਸਕਦੀ ਜਦੋਂ ਤੱਕ ਤੁਸੀਂ ਜਾਤ ਪਾਤ ਨੂੰ ਤੋੜਨ ਲਈ ਤਿਆਰ ਨਾ ਹੋਵੋ। ਜੇ ਤੁਸੀਂ ਜਾਤਪਾਤ ਤੋੜੀ ਨਹੀਂ ਤਾਂ ਤੁਹਾਡਾ ਅਸਲੀ ਸੰਸਾਰ ਤੁਹਾਡੀ ਜਾਤ ਦੇ ਅੰਦਰ ਹੈ। ਬਾਹਰ ਵਾਲਿਆਂ ਨਾਲ ਸਿਰਫ ਕੰਮ ਚਲਾਊ ਸਮਝੌਤਾ ਹੈ। ਜਦੋਂ ਤੁਸੀਂ ਕਿਸੇ ਪਦਵੀ ਤੇ ਪਹੁੰਚੋਗੇ ਤਾਂ ਇਮਾਨਦਾਰੀ ਤੇ ਕਾਇਮ ਰਾਇ ਨੂੰ ਪ੍ਰਭਾਵਿਤ ਕਰਨ ਵਿਚ ਸਭ ਤੋਂ ਵਧੇਰੇ ਸਫਲਤਾ ਤੁਹਾਡੇ ਜਾਤ ਭਾਈਆਂ ਦੀ ਹੋਵੇਗੀ। ਨੌਕਰੀ ਦੁਆਉਣੀ, ਕਮੇਟੀ ਵਿਚ ਆਵਦੇ ਬੰਦੇ ਭੇਜਣੇ ਅਤੇ ਸਿਫਾਰਸ਼ੀ ਚਿੱਠੀ ਲਿਖਣ ਵਿਚ ਮਜਬੂਰਨ ਥੋਨੂੰ ਆਪਣੀ ਜਾਤ ਦਾ ਖਿਆਲ ਰੱਖਣਾ ਪਵੇਗਾ। ਆਦਮੀ ਦੇ ਮਨ ਵਿਚ ਹਜ਼ਾਰਾਂ ਕੋਠੜੀਆਂ ਹਨ। ਪਰੰਤੂ ਇਹ ਅਜੇਹੀਆਂ ਕੋਠੜੀਆਂ ਜਾਂ ਖਾਨੇ ਨਹੀਂ, ਜਿਨ੍ਹਾਂ ਵਿਚੋਂ ਇਕ ਵਿਚ ਜਾਤ ਪਤ ਦਾ ਪ੍ਰਭਾਵ ਬਣਿਆ ਰਹੇ ਅਤੇ ਦੂਜੇ ਵਿਚ ਸ਼ੁੱਧ ਰਾਸ਼ਟਰੀਯਤਾ ਕਾਇਮ ਰਹੇ। ਆਪਣੀ ਜਾਤ ਪਾਤ ਨਾਲ ਵਿਸ਼ੇਸ਼ ਸੰਬੰਧ ਰੱਖਦਿਆਂ ਕੋਈ ਕਿਸੇ ਦੂਸਰੀ ਜਾਤ ਦਾ ਵਿਸ਼ਵਾਸਪਾਤਰ ਕਿਵੇਂ ਬਣ ਸਕਦਾ ਹੈ। ਮੇਰੀ ਸਮਝ ਵਿਚ ਪ੍ਰਾਂਤ ਲਈ, ਰਾਸ਼ਟਰ ਲਈ, ਪਾਰਟੀਆਂ ਲਈ ਅਤੇ ਵਿਅਕਤੀਆਂ ਲਈ ਇਹੀ ਚੰਗਾ ਹੈ ਕਿ ਹਰ ਨੇਤਾ ਜਾਂ ਪ੍ਰਧਾਨ ਫੌਰੀ ਤੌਰ ਤੇ ਆਪਣੇ ਲੜਕੇ ਲੜਕੀਆਂ, ਭਤੀਜੇ ਭਤੀਜਿਆਂ ਜਾਂ ਭਾਣਜੇ ਭਾਣਜੀਆਂ ਤੋਂ ਘੱਟੋ ਘੱਟ ਇਕ ਦਾ ਵਿਆਹ ਜਾਤ ਪਾਤ ਤੋੜ ਕੇ ਕਰੇ।

ਅੱਖਾਂ ਬੰਦ ਕਰਕੇ ਸਾਨੂੰ ਸਮੇਂ ਦੀ ਉਡੀਕ ਨਹੀਂ ਕਰਨੀ ਚਾਹੀਦੀ। ਸਾਨੂੰ ਆਪਣੀ ਮਾਨਸਿਕ ਗੁਲਾਮੀ ਦੀਆਂ ਬੇੜੀਆਂ ਦੀ ਇਕ ਇਕ ਕੜੀ ਨੂੰ ਬੇਰਹਿਮੀ ਨਾਲ ਤੋੜ ਸੁੱਟਣ ਲਈ ਤਤਪਰ ਹੋਣਾ ਚਾਹੀਦਾ ਹੈ। ਬਾਹਰਲੀ ਕ੍ਰਾਂਤੀ ਤੋਂ ਕਿਤੇ ਜ਼ਿਆਦਾ ਅੰਦਰਲੀ ਕ੍ਰਾਂਤੀ ਦੀ ਲੋੜ ਹੈ। ਸਾਨੂੰ ਸੱਜੇ ਖੱਬੇ ਅੱਗੇ ਪਿੱਛੇ ਦੋਨਾਂ ਹੱਥਾਂ ਨਾਲ ਨੰਗੀ ਤਲਵਾਰ ਲਹਿਰਾਉਂਦੇ ਹੋਏ ਆਪਣੀਆਂ ਰੂੜੀਆਂ ਕੱਟ ਕੇ ਅੱਗੇ ਵਧਣਾ ਚਾਹੀਦਾ। ਕ੍ਰਾਂਤੀ ਪ੍ਰਚੰਡ ਅੱਗ ਹੈ।

—ਰਾਹੁਲ ਸੰਕਰ ਤਾਇਨ



BOOK-POST

If Undelivered, Please Return to :

TARKSHEEL

Post Box No. 22

BARNALA—148101.

PRINTED MATTER

To..........................................................

..........................................................

..........................................................